


3010

ੴ

ਅਪ੍ਰੈਲ 2005

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

# ਸਿੱਖ ਫੁਲਵਾੜੀ

# SIKH PHULWARI

## ਧਾਰਮਿਕ ਪ੍ਰੀਖਿਆ ਨਵੰਬਰ 2004 ਵਿੱਚ ਪਹਿਲੇ, ਦੂਜੇ ਅਤੇ ਤੀਸਰੇ ਸਥਾਨ ਤੇ ਆਉਣ ਵਾਲੇ ਵਿਦਿਆਰਥੀ

### ਪਹਿਲਾ ਗਰੁੱਪ



**ਮਨਪ੍ਰੀਤ ਕੌਰ 299/300**
ਸ੍ਰੀ ਗੁਰੂ ਹਰਿਗੋਬਿੰਦ ਖਾਲਸਾ ਹਾਈ ਸਕੂਲ,
ਸੋਹਲ, ਅੰਮ੍ਰਿਤਸਰ



**ਮਨਪ੍ਰੀਤ ਕੌਰ 294/300**
ਸ੍ਰੀ ਗੁਰੂ ਹਰਿਗੋਬਿੰਦ ਖਾਲਸਾ ਪਬਲਿਕ ਸਕੂਲ,
ਗੰਡੀ ਵਿੰਡ, ਅੰਮ੍ਰਿਤਸਰ



**ਗੁਰਵਿੰਦਰ ਸਿੰਘ 293/300**
ਦਸ਼ਮੇਸ਼ ਪਬਲਿਕ ਸਕੂਲ,
ਮਾਨੋਚਾਹਲ ਕਲਾਂ, ਅੰਮ੍ਰਿਤਸਰ

### ਦੂਜਾ ਗਰੁੱਪ



**ਜਸਮੀਨ ਕੌਰ 295/300**
ਦੀ ਪਾਈਨਵੁਡ ਇੰਟਰਨੈਸ਼ਨਲ ਸਕੂਲ,
ਜੇਠੂਵਾਲ, ਅੰਮ੍ਰਿਤਸਰ




ਕਲਗੀਧਰ ਪਬਲਿਕ ਹਾਈ ਸਕੂਲ,
ਭੁਲੱਥ, ਕਪੂਰਥਲਾ



**ਰਾਜਬੀਰ ਕੌਰ 292/300**
ਐਸ.ਐਮ.ਐਸ. ਮਾਡਲ ਸਕੂਲ,
ਭੱਕਨਾ, ਅੰਮ੍ਰਿਤਸਰ

### ਤੀਜਾ ਗਰੁੱਪ



**ਦਵਿੰਦਰਜੀਤ ਕੌਰ 285/300**
ਸ੍ਰੀ ਗੁਰੂ ਹਰਿਗੋਬਿੰਦ ਮਾਡਰਨ ਹਾਈ ਸਕੂਲ,
ਢੰਡ, ਅੰਮ੍ਰਿਤਸਰ



**ਨਵਜੀਤ ਕੌਰ 284/300**
ਗੁਰੂ ਰਾਮਦਾਸ ਪਬਲਿਕ ਸਕੂਲ,
ਖਹਿਰਾ, ਗੁਰਦਾਸਪੁਰ



**ਮਨਿੰਦਰ ਕੌਰ 283/300**
ਨਵਜੀਵਨ ਜੋਤੀ ਮਾਡਲ ਸਕੂਲ,
ਭਿੱਖੀ ਵਿੰਡ, ਅੰਮ੍ਰਿਤਸਰ

### ਚੌਥਾ ਗਰੁੱਪ



**ਸੁਖਜੀਤ ਸਿੰਘ 292/300**
ਸਰਬੱਤ ਸੰਗਤ, ਸਤਰਾਣਾ, ਪਟਿਆਲਾ



**ਸੁਖਵਿੰਦਰ ਸਿੰਘ 281/300**
ਸਰਬੱਤ ਸੰਗਤ ਰਘੋ ਮਾਜਰਾ, ਪਟਿਆਲਾ



**ਸੁਮਨ 278/300**
ਗੁਰੂ ਨਾਨਕ ਮਾਡਲ ਸਕੂਲ,
ਮਜੀਠਾ, ਅੰਮ੍ਰਿਤਸਰ

# ਸਿੱਖ ਫੁਲਵਾੜੀ

ਸਾਲ 25 ਅਪ੍ਰੈਲ 2005 ਨਾਨਕਸ਼ਾਹੀ ਸੰਮਤ ੫੩੭ ਅੰਕ 9



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ**

ਸਿੱਖ ਫੁਲਵਾੜੀ, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, ਫੈਕਸ : 0161-2661050

**ਸਬ ਆਫਿਸ** : C-135, ਮਾਨ ਸਰੋਵਰ ਗਾਰਡਨ,
ਨਵੀਂ ਦਿੱਲੀ-110015 ਫੋਨ : 011-25413986

**ਜਲੰਧਰ ਸਬ ਆਫਿਸ** : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ
ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

**ਜੰਮੂ ਸਬ ਆਫਿਸ** : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ।ਫੋਨ : 0191-2439489

**ਸਾਲਾਨਾ ਚੰਦਾ** : ਦੇਸ਼ : 60 ਰੁ:, ਵਿਦੇਸ਼ : 600 ਰੁ: ($15)

**ਲਾਈਫ ਮੈਂਬਰਸ਼ਿਪ** : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

Website : www.sikhmissionarycollege.org

## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | |
|---|---|
| ਜਨਮ ਦਿਵਸ ਸਾਹਿਬਜ਼ਾਦਾ ਜੁਝਾਰ ਸਿੰਘ ਜੀ | 9 ਅਪ੍ਰੈਲ |
| ਖਾਲਸੇ ਦਾ ਜਨਮ ਦਿਵਸ | 14 ਅਪ੍ਰੈਲ |
| ਗੁਰਗੱਦੀ ਦਿਵਸ ਪਾਤਸ਼ਾਹੀ ਤੀਜੀ | 16 ਅਪ੍ਰੈਲ |
| ਗੁਰਗੱਦੀ ਦਿਵਸ ਪਾਤਸ਼ਾਹੀ ਨੌਵੀਂ | 16 ਅਪ੍ਰੈਲ |
| ਜੋਤੀ ਜੋਤ ਦਿਵਸ ਪਾਤਸ਼ਾਹੀ ਦੂਜੀ | 16 ਅਪ੍ਰੈਲ |
| ਜੋਤੀ ਜੋਤ ਦਿਵਸ ਪਾਤਸ਼ਾਹੀ ਅੱਠਵੀਂ | 16 ਅਪ੍ਰੈਲ |
| ਜਨਮ ਦਿਵਸ ਪਾਤਸ਼ਾਹੀ ਦੂਜੀ | 18 ਅਪ੍ਰੈਲ |
| ਜਨਮ ਦਿਵਸ ਪਾਤਸ਼ਾਹੀ ਨੌਵੀਂ | 18 ਅਪ੍ਰੈਲ |

## ਤਤਕਰਾ

- ਤਬ ਸਹਿਜੇ ਰਚਿਓ ਖਾਲਸਾ....(ਸੰਪਾਦਕੀ)........2
- ਸਵਾਲ ? ਜਵਾਬ........5
- ਪਾਠਕ ਲਿਖਦੇ ਹਨ........7
- ਨਾਨਕ ਵੈਸਾਖੀਂ ਪ੍ਰਭੁ ਪਾਵੈ........10
- ਅੰਮ੍ਰਿਤ–ਇਕ ਪ੍ਰਣ........12
- ਸਿੱਖ ਲਹਿਰ ਵਿਚ ਗੁਰੂ ਅੰਗਦ ਦੇਵ ਜੀ ਦਾ ਯੋਗਦਾਨ........14
- ਸਮੁੱਚੀ ਖਾਲਸਾ ਲਹਿਰ-ਇਕ ਮੁਲਅੰਕਣ........19
- ਗੁਰਬਾਣੀ ਦਾ ਸ਼ੁੱਧ ਉਚਾਰਨ ਤੇ ਅਰਥ-ਭਾਵ.....21
- ਪ੍ਰੋ: ਗੁਰਮੁਖ ਸਿੰਘ ਜੀ........23
- ਗਿਆਨੀ ਸੰਤ ਸਿੰਘ ਮਸਕੀਨ ਜੀ ਦਾ ਅਕਾਲ ਚਲਾਣਾ........26
- ਭੁੱਖ ਤੇ ਤ੍ਰਿਪਤੀ........27
- ਆਗਾਜ਼-ਏ-ਖਾਲਸਾ ਪ੍ਰਵਾਜ਼-ਏ-ਖਾਲਸਾ........28
- ਪਰਿਵਾਰ ਵਿਚ ਸੁਖ, ਸ਼ਾਂਤੀ ਰੱਖਣ ਲਈ ਮਾਂ, ਪਤਨੀ, ਭੈਣ ਅਤੇ ਨੂੰਹ ਦਾ ਗੁਰਮਤਿ ਦੀ ਰੋਸ਼ਨੀ ਵਿਚ ਕੀ ਰੋਲ ਹੋਵੇ ?.....29
- ਬਾਲ ਫੁਲਵਾੜੀ........32
- ਖ਼ਬਰਨਾਮਾ ਅਤੇ ਸਰਗਰਮੀਆਂ........34
- ਖਾਲਸੇ ਦੀ ਸੂਰਮਗਤੀ— ਗ਼ੈਰ-ਸਿੱਖਾਂ ਦੀ ਜ਼ਬਾਨੀ-I........37
- ਆਸ ਦੀ ਕਿਰਨ........40
- Guru Nanak Founded Khalsa Guru Gobind Singh Shaped It............43
- ਵਰ ਰਿਸ਼ਤੇ ਦੀ ਲੋੜ........47

ਸੰਪਾਦਕੀ

# ਤਬ ਸਹਿਜੇ ਰਚਿਓ ਖਾਲਸਾ....



ਜਗਤ ਜਲੰਦੇ ਨੂੰ ਨਿਰਮਲ ਸ਼ਬਦ ਰਾਹੀਂ ਠੰਡਕ ਪਹੁੰਚਾਣ ਵਾਲੇ ਸਾਹਿਬ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਹਾਲਾਤ ਬਾਰੇ ਅਤੇ ਉਸ ਸਮੇਂ ਦੇ ਸਮਾਜ ਬਾਰੇ *'ਸਾਰੰਗ ਕੀ ਵਾਰ'* ਵਿਚ ਬਹੁਤ ਖ਼ੂਬਸੂਰਤ ਨਕਸ਼ਾ ਖਿੱਚਦਿਆਂ ਹੋਇਆਂ ਵਰਨਣ ਕੀਤਾ ਹੈ ਕਿ ਰੱਬ ਤੋਂ ਵਿਛੜੀ ਲੋਕਾਈ ਨੂੰ ਕੁੱਤੇ ਵਾਂਗ ਹਰ ਸਮੇਂ ਖਾਣ ਦਾ ਹਲਕ ਹੀ ਕੁੱਦਿਆ ਰਹਿੰਦਾ ਹੈ ਤੇ ਵੱਢੀ ਆਦਿਕ ਹਰਾਮ ਚੀਜ਼ ਉਹਨਾਂ ਦਾ ਮਨ ਭਾਉਂਦਾ ਖਾਣਾ ਹੈ ਕਿਉਂਕਿ ਕੁੱਤੇ ਦਾ ਮਨ ਭਾਉਂਦਾ ਖਾਣਾ ਮੁਰਦਾਰ ਹੁੰਦਾ ਹੈ। ਇਹ ਲੋਕਾਈ ਸਦਾ ਝੂਠ ਬੋਲਦੀ ਹੈ ਮਾਨੋ ਮੁਰਦਾਰ ਖਾਂਦੇ ਕੁੱਤੇ ਵਾਂਗ ਭਉਂਕ ਰਹੀ ਹੈ। ਇਸ ਕਰਕੇ ਇਸ ਭਉਂਕਦੀ ਲੋਕਾਈ ਅੰਦਰੋਂ ਧਰਮ ਦੀ ਅੰਸ਼ ਤੇ ਰੱਬ ਦੇ ਗੁਣਾਂ ਦੀ ਵਿਚਾਰ ਮੁੱਕ ਗਈ ਹੈ। ਸਾਹਿਬ ਦਾ ਕਥਨ ਹੈ :

**ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥**
**ਕੂੜੁ ਬੋਲਿ ਬੋਲਿ ਭਉਕਣਾ**
**ਚੁਕਾ ਧਰਮੁ ਬੀਚਾਰੁ ॥** (੧੨੪੨)

ਸਤਿਗੁਰੂ ਜੀ ਅਗਲੇ ਸਲੋਕ ਵਿਚ ਦਸਦੇ ਹਨ ਕਿ ਇਸ ਧਰਮ ਵਿਹੂਣੇ ਕੰਮ ਵਿਚ ਇਸਤ੍ਰੀਆਂ ਵੀ ਪਿੱਛੇ ਨਹੀਂ ਰਹੀਆਂ। ਰੱਬ ਤੋਂ ਵਿਛੜ ਕੇ ਮਨੁੱਖ ਜ਼ਾਲਮ ਹੋ ਰਹੇ ਹਨ ਤੇ ਤੀਵੀਆਂ ਇਸ ਜ਼ੁਲਮ ਲਈ ਸਲਾਹਕਾਰ ਬਣ ਰਹੀਆਂ ਹਨ। ਮਿੱਠਾ, ਸੀਲ ਵਾਲਾ ਸੁਭਾਅ, ਮਰਯਾਦਾ ਅੰਦਰ ਰਹਿਣਾ, ਦਿਲ ਦੀ ਸਫ਼ਾਈ, ਇਹ ਸਭ ਗੱਲਾਂ ਜੀਵਨ ਵਿਚੋਂ ਦੂਰ ਚਲੀਆਂ ਗਈਆਂ ਹਨ। ਸ਼ਰਮ-ਹਯਾ ਕਿਤੇ ਆਪਣੇ ਵਤਨ ਭਾਵ ਇਸ ਸਮਾਜ ਤੋਂ ਕਿਤੇ ਦੂਰ-ਦੁਰੇਡੇ ਚਲੀ ਗਈ ਹੈ। ਇੱਥੇ ਹੀ ਬੱਸ ਨਹੀਂ ਅਣਖ ਵੀ ਸ਼ਰਮ-ਹਯਾ ਦੇ ਨਾਲ ਹੀ ਖੰਭ ਲਾ ਕੇ ਉੱਡ ਗਈ ਹੈ। ਗੁਰੂ ਜੀ ਫ਼ੁਰਮਾਉਂਦੇ ਹਨ :

*ਰੰਨਾ ਹੋਈਆ ਬੋਧੀਆ*
*ਪੁਰਸ ਹੋਏ ਸਈਆਦ ॥*
*ਸੀਲੁ ਸੰਜਮੁ ਸੁਚ ਭੰਨੀ*
*ਖਾਣਾ ਖਾਜੁ ਅਹਾਜੁ ॥*
*ਸਰਮੁ ਗਇਆ ਘਰਿ ਆਪਣੈ*
*ਪਤਿ ਉਠਿ ਚਲੀ ਨਾਲਿ ॥* (੧੨੪੩)

ਗੁਰੂ ਨਾਨਕ ਦੇਵ ਜੀ ਦੇ ਇਹਨਾਂ ਕਥਨਾਂ ਦੀ ਵੱਖ-ਵੱਖ ਇਤਿਹਾਸਕਾਰਾਂ ਨੇ ਵੀ ਭਰਪੂਰ ਪ੍ਰੋੜ੍ਹਤਾ ਕੀਤੀ ਹੈ। ਮੁਹੰਮਦ ਲਤੀਫ ਵੀ ਦਰਦ ਭਰੇ ਸ਼ਬਦਾਂ ਵਿਚ ਬਿਆਨ ਕਰਦਾ ਲਿਖਦਾ ਹੈ ਕਿ : "ਉਸ ਵੇਲੇ ਛਲ, ਫਰੇਬ, ਠੱਗੀ, ਠੋਗੀ ਤੇ ਚਾਲਾਕੀ ਦਾ ਹੀ ਸਾਰੇ ਹਿੰਦੁਸਤਾਨ ਵਿਚ ਬੋਲ ਬਾਲਾ ਸੀ। ਹਿੰਦੁਸਤਾਨ ਦੀ ਹਰ ਨੁੱਕਰੇ ਬੇਚੈਨੀ ਤੇ ਘਬਰਾਹਟ ਸੀ। ਸਾਰੇ ਹਿੰਦੁਸਤਾਨ ਵਿਚ ਕੇਵਲ ਪਾਪ, ਜ਼ੁਲਮ ਐਸ਼ ਇਸ਼ਰਤ ਤੋਂ ਸਿਵਾ ਕੁਝ ਹੋਰ ਦਿਖਾਈ ਨਹੀਂ ਸੀ ਦਿੰਦਾ।" ਸੰਖੇਪ ਵਿਚ ਬਿਆਨ ਕਰਦਿਆਂ ਇਹ ਕਹਿ ਸਕਦੇ ਹਾਂ ਕਿ ਰਾਜ ਲੋਭ ਦਾ ਸੀ, ਚੌਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ, ਜਨਤਾ ਅਗਿਆਨਤਾ ਦੇ ਹਨੇਰੇ ਵਿਚ ਫਸੀ ਹੋਈ ਸੀ, ਸੱਚ ਤੇ ਸਦਾਚਾਰ ਉੱਡ ਗਿਆ ਸੀ, ਧਰਮ ਦੇ ਠੇਕੇਦਾਰ ਧਰਮ ਨੂੰ ਵੇਚ ਵੇਚ ਕੇ ਖਾ ਰਹੇ ਸਨ। ਇਸਤਰੀ ਰੂਪ ਦਾ ਸ਼ਿੰਗਾਰ ਬਣ ਕੇ ਵੇਸਵਾ ਹੋਈ ਸੀ। ਗੱਲ ਕੀ **ਕੂੜ ਫਿਰੈ ਪਰਧਾਨ ਵੇ ਲਾਲੋ** ਦੇ ਅਰਥਾਂ ਵਿਚ ਹਰ ਪਾਸੇ ਕੂੜ ਹੀ ਕੂੜ ਪ੍ਰਧਾਨ ਸੀ।

ਇਸ ਲੀਹੋਂ ਲੱਥੇ ਸਮਾਜ ਵੱਲ ਗੁਰੂ-ਬਾਬੇ ਨੇ ਨੀਝ ਲਾ ਕੇ ਵੇਖਿਆ ਕਿ ਕਰਮਕਾਂਡੀ ਲੋਕ, ਧਾਰਮਿਕ ਰਸਮਾਂ ਤੇ ਸ਼ਰ੍ਹਾ ਵਿਚ ਬੱਝੇ ਰਹਿਣ ਨੂੰ ਹੀ ਧਰਮ ਸਮਝ ਬੈਠੇ ਸਨ। ਇਹ ਗੱਲ ਤਾਂ ਕੋਈ ਵਿਰਲਾ ਹੀ ਵਿਚਾਰਦਾ ਸੀ ਕਿ ਭਲੇ ਪਾਸੇ ਵੱਲ ਕਦਮ ਪੁੱਟ ਰਹੇ ਹਾਂ ਕਿ ਨਹੀਂ, ਮਨ ਪਵਿੱਤਰ ਹੋ ਰਿਹਾ ਹੈ ਕਿ ਨਹੀਂ, ਕਿਸੇ ਪੈਰਾਂ ਹੇਠ ਰੁਲਦੇ ਨੂੰ ਵੇਖ ਕੇ ਮਨ ਪਤੀਜਦਾ ਹੈ ਕਿ ਨਹੀ? ਬੱਸ, ਅੰਦਰੋਂ ਕੁਝ ਹੋਰ ਤੇ ਬਾਹਰੋਂ ਕੁਝ ਹੋਰ; ਭਾਵ, ਅੰਦਰੋਂ ਸ਼ੈਤਾਨ ਤੇ ਬਾਹਰੋਂ ਧਰਮੀ ਪਰ ਇਖਲਾਕ ਦਾ ਦੀਵਾਲਾ ਹੀ ਨਿਕਲ ਚੁੱਕਾ ਸੀ। ਇਸ ਹਾਲਤ ਨੂੰ ਵੇਖ ਕੇ ਜਗਤ ਜਲੰਦੇ ਨੂੰ ਨਵਾਂ ਜੀਵਨ ਦੇਣ ਲਈ ਬਾਬੇ ਨੇ ਸੰਸਾਰ ਅੰਦਰ *'ਨਿਰਮਲ ਪੰਥ'* ਦੀ ਨੀਂਹ ਰੱਖੀ ਤੇ ਇਸ *'ਨਿਰਮਲ ਪੰਥ'* ਦਾ ਨਾਮ ਸਿੱਖ ਧਰਮ ਰੱਖਿਆ ਗਿਆ। ਸਤਿਗੁਰਾਂ ਨੇ ਸਿੱਖ ਧਰਮ ਦਾ ਝੰਡਾ ਗੱਡਦੇ ਹੋਏ ਆਖਿਆ ਕਿ ਕਿਸੇ ਫ਼ਿਲਾਸਫੀ ਨੂੰ ਘੋਖਣ ਦਾ ਨਾਮ ਸਿੱਖ ਧਰਮ ਨਹੀਂ ਤੇ ਨਾ ਹੀ ਇਹ ਸਿਰਫ ਕਾਗਜ਼ੀ ਅਸੂਲਾਂ ਦਾ ਪਲੰਦਾ ਹੈ। ਨਾ ਇਹ ਧਰਮ ਉਪਦੇਸ਼ ਦਿੰਦਾ ਹੈ ਕਿ ਜਗਤ ਮਿਥਿਆ ਹੈ ਇਸ ਨੂੰ ਛੱਡ ਜਾਉ, ਨਾ ਹੀ ਇਹ ਧਰਮ ਅਖੌਤੀ 'ਬਹਿਸ਼ਤ' ਦੀ ਆਸ ਉੱਤੇ ਇਸ ਰਤਨ ਰੂਪੀ ਸਰੀਰ ਨੂੰ ਵਿਅਰਥ ਗਵਾਉਣ ਦੀ ਇਜਾਜ਼ਤ ਦਿੰਦਾ ਹੈ। ਇਹ ਧਰਮ ਨਾ ਹੀ ਐਸ਼ ਇਸ਼ਰਤ, ਧਨ, ਇਸਤਰੀ ਆਦਿਕ ਵਿਚ ਖਚਿਤ ਹੋਣਾ ਜੀਵਨ ਦਾ ਆਦਰਸ਼ ਮੰਨਦਾ ਹੈ। ਸਿੱਖ ਧਰਮ **ਮਾਇਆ ਵਿਚ ਉਦਾਸ** ਰਹਿ ਕੇ, ਰਾਜ ਵਿਚ ਜੋਗ ਕਮਾਉਣ ਦਾ ਨਾਮ ਹੈ। ਇਹ ਧਰਮ ਦੱਸਦਾ ਹੈ ਕਿ ਸੰਸਾਰ ਸਮੁੰਦਰ ਹੈ ਤੇ ਇਸ ਸਰੀਰ ਰੂਪੀ ਬੇੜੀ ਨੂੰ ਇਸ ਸਮੁੰਦਰ ਵਿਚੋਂ ਪਾਰ ਕਰਨਾ ਹੈ ਤੇ ਪਾਰ ਕਰਦਿਆਂ ਇਹ ਖ਼ਿਆਲ ਰੱਖਣਾ ਹੈ ਕਿ ਇਸ ਬੇੜੀ ਵਿਚ ਵਿਕਾਰਾਂ ਦਾ ਪਾਣੀ ਨਾ ਭਰ ਜਾਏ। ਇਹ ਧਰਮ ਕੰਢੇ ਪੱਕੇ ਕਰਨ ਦਾ ਸੰਦੇਸ਼ ਦਿੰਦਾ ਹੈ ਕਿ ਜੇਕਰ ਕੰਢੇ ਪੱਕੇ ਹੋਣਗੇ ਤਾਂ ਆਇਆ ਹੜ੍ਹ ਆਪੇ ਹੀ ਥੰਮ੍ਹ ਜਾਵੇਗਾ। ਇਹ ਧਰਮ ਵਰਤੋਂ ਸਿਖਲਾਂਦਾ ਹੈ, ਜੀਵਨ ਜਿਊਣ ਦੀ ਜਾਚ ਦੱਸਦਾ ਹੈ, ਇਹ ਦੱਸਦਾ ਹੈ ਕਿ ਸੰਸਾਰ ਵਿਚ ਰਹਿ ਕੇ **'ਕੂੜੈ ਦੀ ਪਾਲਿ'** ਨੂੰ ਕਿਵੇਂ ਤੋੜਨਾ ਹੈ ਅਤੇ ਸਚਿਆਰ ਬਣ ਕੇ ਆਪਣੀ ਮੰਜ਼ਿਲ—ਪਤੀ ਪਰਮਾਤਮਾ—ਵਿਚ ਕਿਵੇਂ ਲੀਨ ਹੋਣਾ ਹੈ। ਇਹ ਅਗਵਾਈ ਕਰਦਾ ਹੈ ਕਿ ਬਦੀਆਂ ਤੋਂ ਡਰ ਕੇ ਨੱਸਣਾ ਨਹੀਂ ਸਗੋਂ ਬਦੀਆਂ ਦਾ ਟਾਕਰਾ ਕਰਕੇ ਪ੍ਰੀਤਮ ਦੇ ਦੇਸ਼ ਕਿਵੇਂ ਅੱਪੜਨਾ ਹੈ।

ਸਮਾਜ ਨੂੰ ਬਦਲਣ ਲਈ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਾਹਮਣੇ ਤਿੰਨ ਮੁੱਖ ਉਦੇਸ਼ ਰੱਖੇ :

1. ਸਮਾਜ ਨੂੰ ਅੰਧ-ਵਿਸ਼ਵਾਸਾਂ, ਕਰਮ ਕਾਂਡਾਂ ਅਤੇ ਗਲਤ ਵਿਚਾਰਾਂ ਵਲੋਂ ਹਟਾ ਕੇ ਇਕ ਪ੍ਰਭੂ ਦੇ ਲੜ ਲਾਉਣਾ ਅਤੇ ਉਹਨਾਂ ਅੰਦਰ ਸੱਚੇ ਧਰਮ ਦਾ ਸੰਚਾਰ ਕਰਨਾ।

2. ਸਮਾਜ ਵਿਚ ਪਸਰੀਆਂ ਬੁਰਾਈਆਂ ਨੂੰ ਦੂਰ ਕਰਨਾ, ਅਤੇ

3. ਲੋਕਾਂ ਨੂੰ ਇਸ ਕਦਰ ਬਹਾਦਰ ਬਣਾਉਣਾ ਕਿ ਉਹ ਰਾਜਿਆਂ ਦੇ ਜ਼ੁਲਮਾਂ ਦਾ ਟਾਕਰਾ ਕਰ ਸਕਣ ਅਤੇ ਲੋਕ ਹਿੱਤਾਂ ਵਾਲਾ ਸੁਖਾਵਾਂ ਰਾਜ-ਪ੍ਰਬੰਧ ਕਾਇਮ ਕਰ ਸਕਣ।

ਗੱਲ ਕੀ, ਕਿ ਸਿੱਖ ਸਤਿਗੁਰੂ ਐਸੇ ਸਮਾਜ ਦੀ ਉਸਾਰੀ ਕਰ ਰਹੇ ਸਨ ਜੋ ਸਵੈ-ਸਤਿਕਾਰ ਤੇ ਸਵੈ-ਭਰੋਸੇ ਵਾਲਾ ਹੋਵੇ, ਜੋ ਮਨੁੱਖ ਮਾਤਰ ਦੀ ਟੇਕ ਛੱਡ ਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਨੂੰ ਬਣਾਵੇ। ਗੁਰੂ-ਵਿਚਾਰਧਾਰਾ ਦਾ ਮੁੱਢ ਤੋਂ ਹੀ ਇਹ ਨਿਸ਼ਾਨਾ ਸੀ ਕਿ ਸ਼ਕਤੀਵਾਨਾਂ ਤੇ ਭਗਤਾਂ ਦਾ ਜੋੜ ਪੈਦਾ ਕੀਤਾ ਜਾਵੇ, ਜਿਸ ਜੋੜ ਵਿਚ ਜੁੜਿਆ ਹਰ ਵਿਅਕਤੀ ਨਾਮੀ ਵੀ ਹੋਵੇ ਤੇ ਬੀਰ ਵੀ, ਸੰਤ ਵੀ ਹੋਵੇ ਤੇ ਸਿਪਾਹੀ ਵੀ, ਯੋਗੀ ਵੀ ਹੋਵੇ ਤੇ ਰਾਜਾ ਵੀ, ਦੁਨੀਆਂਦਾਰ ਤਥਾ ਗ੍ਰਿਹਸਤੀ ਵੀ ਹੋਵੇ ਤੇ ਦੁਨੀਆਂ ਦੀ ਪਕੜ ਤੋਂ ਨਿਰਲੇਪ ਵੀ। ਮੌਤ ਜਿਸਦਾ ਜੀਵਨ ਹੋਵੇ ਅਤੇ ਦੁੱਖ ਜਿਸ ਦਾ ਦਾਰੂ ਹੋਵੇ। ਜਿਸ ਨੂੰ ਸਰੀਰਕ ਦੁੱਖ ਸੁੱਖ, ਗੁਰੂ ਵਲੋਂ ਬੇਮੁਖ ਨਾ ਕਰ ਸਕਣ, ਜੋ ਧਰਮ ਦੀ ਕਿਰਤ ਕਰੇ, ਵੰਡ ਛਕੇ ਅਤੇ ਸਰਬੱਤ ਦੇ ਭਲੇ ਅੰਦਰ ਆਪਣਾ ਭਲਾ ਤੱਕੇ। ਜਿਸ ਦੀ ਨੁਹਾਰ ਹੀ ਇਹਨਾਂ ਗੁਣਾਂ ਦਾ ਚਿਤਰ ਪ੍ਰਤੀਤ ਹੋਵੇ।

ਇਹ ਸੀ ਆਦਰਸ਼ ਉਸ ਸਮਾਜ ਦਾ ਜਿਸ ਦੀ ਸਥਾਪਨਾ ਸਤਿਗੁਰੂ ਕਰ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਕੰਮ ਇਸ ਨੂੰ ਸੰਪੂਰਨਤਾ ਤੇ ਲੈ ਜਾਣਾ ਸੀ। ਸਤਿਗੁਰੂ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਏ **'ਨਿਰਮਲ ਪੰਥ'** ਦੀ ਨਿਆਰੀ ਹੋਂਦ ਸੰਨ 1699 ਈ: ਨੂੰ **'ਖਾਲਸਾ ਪੰਥ'** ਦੇ ਰੂਪ ਵਿਚ ਉਘੜ ਕੇ ਪ੍ਰਗਟ ਹੋਈ।

ਸਤਿਗੁਰਾਂ ਵਲੋਂ ਪ੍ਰਗਟ ਕੀਤੇ ਖਾਲਸੇ ਦਾ ਇਹ ਵਿਸ਼ਵਾਸ ਹੈ ਕਿ ਸਤਿਗੁਰੂ ਮੇਰੇ ਅੰਗ-ਸੰਗ ਹੈ। ਸਿੱਖ ਇਤਿਹਾਸ ਖਾਲਸੇ ਦੇ ਇਸ ਵਿਸ਼ਵਾਸ ਨਾਲ ਭਰਿਆ ਪਿਆ ਹੈ। ਸ਼ਹੀਦੀ ਪਾ ਰਹੇ ਹਰ ਸਿੰਘ ਦੀ ਅਡੋਲਤਾ ਦਾ ਆਧਾਰ ਇਹ ਵਿਸ਼ਵਾਸ ਹੀ ਸੀ ਕਿ ਉਹ ਸਮਝਦਾ ਸੀ ਕਿ ਗੁਰੂ ਉਸਦੀ ਕੁਰਬਾਨੀ ਨੂੰ ਤੱਕ ਰਿਹਾ ਹੈ ਤੇ ਉਸਦੀ ਬਹਾਦਰੀ ਤੇ ਅੱਸ਼ ਅੱਸ਼ ਕਰ ਰਿਹਾ ਹੈ। ਗੁਰੂ ਸਾਹਿਬ ਵਲੋਂ ਸਿਰਜੇ ਹੋਏ ਖ਼ਾਲਸੇ ਦੀ ਹਰ ਵਰਗ ਵਲੋਂ ਪ੍ਰਸ਼ੰਸਾ ਹੋਈ ਤੇ ਹਰ ਇਕ ਇਸ ਨੂੰ ਸੰਪੂਰਨ ਮਨੁੱਖ ਕਹਿੰਦਾ ਸੀ। ਇਤਿਹਾਸ ਦੀ ਇਕ ਘਟਨਾ ਦਾ ਜ਼ਿਕਰ ਮੈਂ ਇੱਥੇ ਕਰਨਾ ਜ਼ਰੂਰੀ ਸਮਝਦਾ ਹਾਂ ਜੋ ਕਾਜ਼ੀ ਨੂਰ ਮੁਹੰਮਦ ਨੇ ਜੰਗਨਾਮਾ ਵਿਚ ਲਿਖੀ ਹੈ। ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਦੁਰਾਨੀ ਦੇ ਸਤਵੇਂ ਹੱਲੇ ਵੇਲੇ ਜਹਾਦੀ ਫੌਜਾਂ ਨਾਲ ਪੰਜਾਬ ਆਇਆ। ਜਿੱਥੇ ਉਸ ਨੇ ਸਿੱਖਾਂ ਦੀ ਲੜਾਈ ਦੇ ਢੰਗ ਬਾਰੇ ਲਿਖਿਆ ਹੈ ਉੱਥੇ ਸਿੱਖਾਂ ਦੇ ਆਚਰਣ ਬਾਰੇ ਵੀ ਲਿਖਦਾ ਹੋਇਆ ਕਹਿੰਦਾ ਹੈ ਕਿ : **"ਇਹ ਸਿੱਖ, ਨਾਮਰਦ ਨੂੰ ਕਿਤੇ ਵੀ ਨਹੀਂ ਮਾਰਦੇ ਤੇ ਲੜਾਈ ਦੇ ਮੈਦਾਨ ਵਿਚੋਂ ਭੱਜੇ ਹੋਏ ਦਾ ਰਾਹ ਨਹੀਂ ਰੋਕਦੇ। ਔਰਤ ਦਾ ਮਾਲ, ਗਹਿਣੇ ਆਦਿ ਨਹੀਂ ਲੁੱਟਦੇ। ਇਹਨਾਂ ਕੁੱਤਿਆਂ ਵਿਚ ਕੋਈ ਵਿਭਚਾਰੀ ਨਹੀਂ ਹੈ। ਔਰਤ ਭਾਵੇਂ ਜੁਆਨ ਹੋਵੇ ਜਾਂ ਬੁੱਢੀ ਇਹ ਉਸ ਨੂੰ ਹੱਥ ਤੱਕ ਨਹੀਂ ਲਾਉਂਦੇ।"** ਅੱਗੇ ਚੱਲ ਕੇ ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ :

"ਜੇ ਤੈਨੂੰ ਯੁੱਧ ਦੇ ਢੰਗ ਦੀ ਇੱਛਾ ਹੈ ਤਾਂ ਆ ਮੈਦਾਨ ਵਿਚ ਇਨ੍ਹਾਂ ਦੇ ਸਾਹਮਣੇ ਹੋ। ਤੈਨੂੰ ਉਹ ਲੜਾਈ ਦੇ ਅਜਿਹੇ ਵੱਲ ਦੱਸਣਗੇ ਕਿ ਸਭ ਵਾਹ-ਵਾਹ ਕਰ ਉੱਠਣ। ਜੇ ਤੂੰ ਲੜਾਈ ਦਾ ਫਨ ਸਿੱਖਣਾ ਹੈ ਤਾਂ, ਐ ਤਲਵਾਰ ਦੇ ਚਲਾਉਣ ਵਾਲੇ, ਇਹਨਾਂ ਸਿੱਖਾਂ ਕੋਲੋਂ ਸਿੱਖ।"

"ਸਿਰਫ਼ ਇਹ ਹੀ ਜਾਣਦੇ ਹਨ ਕਿ ਵੈਰੀ ਦੇ ਸਾਹਮਣੇ ਮਰਦਾਂ ਵਾਂਗ ਕਿਵੇਂ ਹੋਣਾ ਹੈ ਅਤੇ ਜੰਗ ਦੇ ਮੈਦਾਨ ਵਿਚ ਹੀ ਸਲਾਮਤ ਕਿਵੇਂ ਨਿਕਲਣਾ ਹੈ। 'ਸਿੰਘ' ਇਹਨਾਂ ਦਾ ਲਕਬ (ਉਪਾਧੀ) ਹੈ। ਇਹ ਇਨਸਾਫ ਨਹੀਂ ਕਿ ਸਿੰਘ ਨੂੰ ਸਗ (ਕੁੱਤਾ) ਕਿਹਾ ਜਾਏ।"

"ਜਦ ਇਹ ਤਲਵਾਰ ਹੱਥ ਫੜਦੇ ਹਨ ਤਾਂ ਹਿੰਦ ਤੋਂ ਸਿੰਧ ਤੱਕ ਧਾਈ ਕਰਦੇ ਹਨ। ਜਦ ਹੱਥ ਨੇਜ਼ਾ ਫੜ ਲੈਣ ਤਾਂ ਵੈਰੀ ਦੀ ਫੌਜ ਨੂੰ ਭਾਜੜ ਪਾ ਦਿੰਦੇ ਹਨ ਤਾਂ ਉਸ ਵਿਚ ਵੈਰੀ-ਮਾਰ ਤੀਰ ਚਾੜ੍ਹਦੇ ਹਨ। ਇਹਨਾਂ ਹਥਿਆਰਾਂ ਤੋਂ ਛੁੱਟ ਜੇ ਲੜਾਈ ਵੇਲੇ ਬੰਦੂਕ ਹੱਥ ਫੜ ਲੈਣ ਤਾਂ ਮੈਦਾਨ ਵਿਚ ਛਾਲਾਂ ਮਾਰਦੇ ਅਤੇ ਸ਼ੂਕਦੇ ਸ਼ੇਰ ਵਾਂਗੂੰ ਨਾਅਰੇ ਮਾਰਦੇ ਆਉਂਦੇ ਹਨ। ਜੇ ਇਹਨਾਂ ਦੀ ਫ਼ੌਜ ਦੀ ਹਾਰ ਹੋ ਜਾਏ, ਤਾਂ ਐ ਜਵਾਨ ਉਸ ਨੂੰ ਹਾਰ ਨਾ ਸਮਝੀਂ, ਇਹ ਇਹਨਾਂ ਦੀ ਲੜਨ ਦੀ ਇਕ ਚਲਾਕੀ ਹੈ। ਦੂਸਰੀ ਵਾਰ ਵੀ ਇਹਨਾਂ (ਮਰੇ ਹੋਇਆਂ) ਕੋਲੋਂ ਜਾਂਦਿਆਂ ਡਰੋ। ਸਿੱਖ ਨੂੰ ਦੋ ਵਾਰੀ ਮਾਰਨਾ ਪੈਂਦਾ ਹੈ।" ਇਹ ਹਨ ਉਹ ਸ਼ਬਦ ਜੋ ਖਾਲਸ ਖਾਲਸੇ ਦੇ ਉੱਚੇ-ਸੁੱਚੇ ਕਿਰਦਾਰ ਤੇ ਆਚਰਣ ਦੀ ਹਾਮੀ ਭਰਦੇ ਹਨ।

ਇਕ ਉੱਚੇ ਸੁੱਚੇ ਕਿਰਦਾਰ ਪਿੱਛੇ ਜੋ ਸ਼ਕਤੀ ਕੰਮ ਕਰ ਰਹੀ ਸੀ, ਉਹ ਸੀ ਗੁਰਬਾਣੀ ਦੀ ਵਿਚਾਰਧਾਰਾ, ਅੰਮ੍ਰਿਤ ਦੀ ਸ਼ਕਤੀ ਤੇ ਰਹਿਤ ਮਰਯਾਦਾ ਦੀ ਸ਼ਕਤੀ। ਇਕ ਸਮਾਂ ਆਇਆ ਜਦੋਂ ਸਿੰਘ ਕਾਨੂੰਨ ਵਿਰੁੱਧ ਐਲਾਨੇ ਗਏ ਤੇ ਉਹਨਾਂ ਨੂੰ ਚੁਣ-ਚੁਣ ਕੇ ਮਾਰਿਆ ਗਿਆ ਤੇ ਸਿਰਾਂ ਦੇ ਮੁੱਲ ਰੱਖੇ ਗਏ ਪਰ ਇਹਨਾਂ ਨੂੰ ਆਪਣੇ ਸਿਧਾਂਤਾਂ ਤੋਂ ਕੋਈ ਸਖਤੀ ਜਾਂ ਜ਼ੁਲਮ ਥੱਲੇ ਨਹੀਂ ਸੁੱਟ ਸਕਿਆ ਤੇ ਨਾ ਹੀ ਇਹਨਾਂ ਨੇ ਕਦੇ ਕਿਸੇ ਦੀ ਗੁਲਾਮੀ ਨੂੰ ਪ੍ਰਵਾਨ ਕੀਤਾ ਹੈ ਕਿਉਂਕਿ 'ਗੁਲਾਮੀ' ਸ਼ਬਦ ਤਾਂ ਸਿੱਖ ਦੀ ਡਿਕਸ਼ਨਰੀ ਵਿਚ ਹੈ ਹੀ ਨਹੀਂ। ਮੌਤ ਇਹਨਾਂ ਨੂੰ ਕਦੀ ਆਪਣੇ ਨਿਸ਼ਾਨੇ ਤੋਂ ਨਹੀਂ ਹਟਾ ਸਕੀ ਕਿਉਂਕਿ **'ਨਹ ਕਿਛੁ ਜਨਮੈ ਨਹ ਕਿਛੁ ਮਰੈ ॥'** ਇਹਨਾਂ ਦਾ ਆਦਰਸ਼ ਬਣ ਗਿਆ ਸੀ। ਇਹਨਾਂ ਨੇ ਇਹ ਗੱਲ ਸਮਝ ਲਈ ਸੀ ਕਿ ਅਸਲ ਵਿਚ ਆਜ਼ਾਦ ਵਿਅਕਤੀ ਉਹ ਨਹੀਂ ਜੋ ਸਿਰਫ਼ ਆਪ ਆਜ਼ਾਦ ਹੈ। ਅਸਲ ਵਿਚ ਆਜ਼ਾਦ ਉਹ ਹੈ ਜੋ ਦੂਸਰਿਆਂ ਨੂੰ ਆਜ਼ਾਦ ਹੁੰਦਾ ਵੇਖਦਾ ਹੈ ਤੇ ਉਸ ਦੀ ਆਜ਼ਾਦੀ ਲਈ ਹਰ ਕੁਰਬਾਨੀ ਦੇਣ ਲਈ ਤਿਆਰ ਹੁੰਦਾ ਹੈ। ਜ਼ਕਰੀਆ ਖ਼ਾਨ ਵੱਲੋਂ ਪੰਜਾਬ ਦੀ ਧਰਤੀ ਤੇ ਜ਼ੁਲਮਾਂ ਦਾ ਚੱਕਰ ਚੱਲ ਰਿਹਾ ਸੀ ਕਿ ਨਾਦਰਸ਼ਾਹ ਨੇ ਹਿੰਦੁਸਤਾਨ ਤੇ ਹਮਲਾ ਕਰ ਦਿੱਤਾ। ਦਿੱਲੀ ਨੂੰ ਲੁੱਟ ਕੇ ਨਾਦਰ ਵਾਪਸ ਕਾਬਲ ਮੁੜ ਰਿਹਾ ਸੀ ਕਿ ਸਿੱਖਾਂ ਨੇ ਆਪਣਾ ਹਿੱਸਾ ਵੰਡਾ ਲਿਆ। ਬੇਬਸ ਤੇ ਲਾਚਾਰ ਲੜਕੀਆਂ ਜੋ ਲੁੱਟ ਦੇ ਮਾਲ ਦੇ ਨਾਲ ਹੀ ਨਾਦਰ ਕਾਬਲ ਲਿਜਾ ਰਿਹਾ ਸੀ; ਸਿੱਖਾਂ ਨੇ ਉਹਨਾਂ ਨੂੰ ਛੁਡਾ ਕੇ ਘਰ-ਘਰ ਪਹੁੰਚਾਇਆ। ਨਾਦਰ ਉਸ ਸਮੇਂ ਅਖਨੂਰ, ਜਿੱਥੋਂ ਚਨਾਬ ਪੰਜਾਬ ਦੇ ਮੈਦਾਨਾਂ ਵਿਚ ਦਾਖਲ ਹੁੰਦਾ ਹੈ, ਕੈਂਪ ਲਗਾਈ ਬੈਠਾ ਸੀ। ਉਸ ਨੂੰ ਜਦ ਕਾਫ਼ਲਾ ਲੁਟ ਜਾਣ ਦੀ

ਖ਼ਬਰ ਪੁੱਜੀ ਤਾਂ ਉਸਨੇ ਪੁੱਛਿਆ, "ਇਹ ਕੌਣ ਹਨ ?"

ਜ਼ਕਰੀਆ ਨੇ ਕਿਹਾ, "ਫਕੀਰਾਂ ਦਾ ਟੋਲਾ ਹੈ।" "ਇਹਨਾਂ ਦੇ ਘਰਾਂ ਨੂੰ ਅੱਗ ਲਗਾ ਦਿਓ, ਇਹਨਾਂ ਦੀਆਂ ਬਸਤੀਆਂ ਜਲਾ ਦਿਓ", ਨਾਦਰਸ਼ਾਹੀ ਫਰਮਾਨ ਸੀ।

"ਹਜ਼ੂਰ ਇਹਨਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉੱਤੇ ਹਨ," ਜ਼ਕਰੀਆ ਖ਼ਾਨ ਨੇ ਲਾਚਾਰੀ ਭਰੇ ਲਹਿਜੇ ਵਿਚ ਉੱਤਰ ਦਿੱਤਾ। ਇਤਨਾ ਸੁਣ ਕੇ ਨਾਦਰ ਨੇ ਭਵਿੱਖਬਾਣੀ ਕੀਤੀ, "ਇਹਨਾਂ ਵਿਚੋਂ ਹਕੂਮਤ ਦੀ ਬੂ ਆਉਂਦੀ ਹੈ, ਯਾਦ ਰੱਖੀਂ ਇਹ ਰਾਜ ਕਰਨਗੇ।"

ਇਹ ਗੱਲ ਬਿਲਕੁਲ ਸੱਚ ਹੈ ਕਿ ਜਿਸ ਸਮਾਜ ਦੇ ਲੋਕਾਂ ਦੀ, ਸਿੱਖ ਧਰਮ ਦੇ ਜਨਮ ਤੋਂ ਪਹਿਲਾਂ ਦੀ ਦਸ਼ਾ ਬਾਰੇ ਇਹ ਕਿਹਾ ਜਾਂਦਾ ਸੀ :

**ਹਮ ਤੋਂ ਤੋਲਨ ਜਾਨੇ ਤੱਕੜੀ।**
**ਨੰਗੀ ਕਰਦ ਕਬਹੂੰ ਨਹੀਂ ਪਕੜੀ।**
**ਚਿੜੀ ਉੜੇ ਡਰ ਸੇ ਮਰ ਜਾਏਂ।**
**ਮੁਗਲੋਂ ਸੇ ਕੈਸੇ ਲੜ ਪਾਏਂ ?**

ਗੁਰੂ ਸਾਹਿਬਾਨ ਦੀ ਬਖ਼ਸ਼ੀ ਜੀਵਨ ਜਾਚ ਨੂੰ ਧਾਰਨ ਕਰਕੇ ਉਹ ਹੀ ਲੋਕ ਸਿੰਘ ਸਜ ਕੇ ਹਕੂਮਤ ਦਾ ਖ਼ਾਤਮਾ ਕਰਕੇ ਦੇਸ਼ ਦੇ ਰਾਜੇ ਬਣ ਗਏ ਤੇ ਉਹਨਾਂ ਬਾਰੇ ਲੋਕ ਕਵੀਆਂ ਨੂੰ ਕਹਿਣਾ ਪਿਆ :

**ਭੂਰਿਆਂ ਵਾਲੇ ਰਾਜੇ ਕੀਤੇ।**
**ਮੁਗਲਾਂ ਜ਼ਹਿਰ ਪਿਆਲੇ ਪੀਤੇ।**

ਇਹਨਾਂ ਸਾਰੇ ਕਾਰਨਾਮਿਆਂ ਪਿੱਛੇ ਜਿਹੜੀ ਸ਼ਕਤੀ ਕੰਮ ਕਰ ਰਹੀ ਸੀ ਉਹ ਸੀ ਗੁਰਮਤਿ ਵਿਚਾਰਧਾਰਾ ਤੇ ਅੰਮ੍ਰਿਤ ਦੀ ਸ਼ਕਤੀ। ਅੰਮ੍ਰਿਤ ਨੇ ਸਿੱਖਾਂ ਨੂੰ ਪੰਥਕ ਸ਼ਕਤੀ ਤੇ ਗੁਰੂ ਪੰਥ ਦੇ ਰੂਪ ਵਿਚ ਬਦਲ ਕੇ ਰੱਖ ਦਿੱਤਾ। ਨਿਆਰੀ ਹੋਂਦ, ਨਿਆਰਾ ਸਰੂਪ, ਨਿਆਰੀ ਰਹਿਣੀ, ਨਿਆਰੀ ਬਹਿਣੀ ਤੇ ਨਿਆਰੀ ਦਿੱਖ ਨੇ ਹੀ ਸਾਨੂੰ ਆਪਣੀ ਵੱਖਰੀ ਹੋਂਦ ਕਾਇਮ ਰੱਖਣ ਵਿਚ ਸਹਾਇਤਾ ਕੀਤੀ ਹੈ। ਅੰਮ੍ਰਿਤ ਹੀ ਹੈ ਜੋ ਸਿੱਖਾਂ ਨੂੰ ਇਕ ਮਜ਼ਬੂਤ ਤੇ ਸ਼ਕਤੀਸ਼ਾਲੀ ਜਥੇਬੰਦੀ 'ਪੰਥ' ਦਾ ਰੂਪ ਦਿੰਦਾ ਹੈ। ਇਹ ਅੰਮ੍ਰਿਤ ਹੀ ਹੈ ਜੋ ਸਾਨੂੰ ਆਪਣੀ ਵੱਖਰੀ ਕੌਮੀਅਤ ਦਾ ਅਹਿਸਾਸ ਕਰਵਾਉਂਦਾ ਹੈ। ਜੇ ਸੰਸਾਰ ਵਿਚ ਅੱਜ ਸਿੱਖ ਧਰਮ ਦੀ ਵਿਲੱਖਣਤਾ ਹੈ ਤਾਂ ਕੇਵਲ ਇਸ ਕਰਕੇ ਕਿ ਕਲਗੀਧਰ ਪਿਤਾ ਨੇ ਸਾਨੂੰ ਸਾਡਾ ਨਿਆਰਾ ਸਰੂਪ ਬਖਸ਼ਿਆ ਹੈ। ਜਿਸ ਨੇ ਸਾਨੂੰ ਬ੍ਰਾਹਮਣੀ ਵਿਚਾਰਧਾਰਾ ਦੇ ਅਨੁਯਾਈਆਂ ਵਿਚ ਜਜ਼ਬ ਹੋਣ ਤੋਂ ਬਚਾਈ ਰੱਖਿਆ ਹੈ। ਬ੍ਰਾਹਮਣੀ ਵਿਚਾਰਧਾਰਾ ਦਾ ਇਕ ਵੱਡਾ ਗੁਣ ਹੈ ਕਿ ਉਸ ਨੇ ਆਪਣੀਆਂ ਵਿਰੋਧੀ ਵਿਚਾਰਧਾਰਾਵਾਂ ਨੂੰ ਮਿਲ-ਗੋਭਾ ਕਰਕੇ ਆਪਣੇ ਅੰਦਰ ਜਜ਼ਬ ਕਰ ਲਿਆ ਤੇ ਉਹਨਾਂ ਧਰਮਾਂ ਦੇ ਮੰਨਣ ਵਾਲਿਆਂ ਨੂੰ ਕੁਰਾਹੇ ਪਾ ਕੇ ਖਤਮ ਕਰ ਦਿੱਤਾ। ਸਿੱਖ ਕੌਮ ਦੀ ਹਾਲਤ ਵੀ ਅੱਜ ਕੁਝ ਇਹੋ ਜਿਹੀ ਬਣਦੀ ਜਾ ਰਹੀ ਹੈ। ਬਹੁ-ਗਿਣਤੀ ਦੇ ਪ੍ਰਭਾਵ ਥੱਲੇ ਅੱਜ ਕਈ ਗੁਰਮਤਿ ਤੋਂ ਅਣਜਾਣ ਵੀਰ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਸਾਬਤ ਸੂਰਤ ਦੀ ਬੰਦਿਸ਼ ਨਹੀਂ ਹੋਣੀ ਚਾਹੀਦੀ। ਸਿੱਖੀ ਤਾਂ ਮਨ ਦੀ ਹੋਣੀ ਚਾਹੀਦੀ ਹੈ। ਇਸ ਵਿਚਾਰ ਹੇਠ ਹੀ ਬਹੁਤ ਸਾਰੇ ਵੀਰ ਅੱਜ ਕੇਸ ਕਤਲ ਕਰਵਾ ਕੇ, ਕੰਨ ਪੜਵਾ ਕੇ ਆਪਣੇ ਆਪ ਨੂੰ ਮਾਡਰਨ ਸਮਝ ਰਹੇ ਹਨ।

ਯਾਦ ਰੱਖਣਾ ਚਾਹੀਦਾ ਹੈ ਕਿ ਜਿਸ ਦਿਨ ਅਸੀਂ ਆਪਣਾ ਸਿੱਖੀ ਸਰੂਪ ਗੁਆ ਬੈਠੇ, ਉਸੇ ਵਕਤ ਸਾਡੀ ਸਰਦਾਰੀ ਖਤਮ ਹੋ ਜਾਵੇਗੀ। ਯਾਦ ਰੱਖਣ ਵਾਲੀ ਗੱਲ ਹੈ ਕਿ ਬਾਣਾ ਅਤੇ ਸਰੂਪ ਖਾਲਸਾ ਪੰਥ ਦੀ ਜਥੇਬੰਦੀ ਦਾ ਸ਼ਿੰਗਾਰ ਹੈ ਅਤੇ ਬਾਣੀ ਇਸ ਦੀ ਆਤਮਾ ਦਾ ਆਧਾਰ ਹੈ। ਜਿਵੇਂ ਕਿਸੇ ਸਰੀਰ ਦੀ ਸ਼ੋਭਾ ਭਾਵ ਜੀਵਨ ਆਤਮਾ ਦੇ ਨਾਲ ਹੈ ਇਵੇਂ ਹੀ ਸਿੱਖ ਦੇ ਜੀਉਂਦੇ ਰਹਿਣ ਲਈ ਬਾਣੀ ਤੇ ਬਾਣਾ ਹੈ। ਪਰ ਬ੍ਰਾਹਮਣੀ ਵਿਚਾਰਧਾਰਾ ਨੇ ਭਾਵੇਂ ਅੱਜ ਸਿੱਖਾਂ ਉੱਤੇ ਵੀ ਆਪਣਾ ਮਾਰੂ ਅਸਰ ਪਾਇਆ ਹੈ ਜਿਸ ਸਦਕਾ ਕਈ ਸਿੱਖ ਅਣਜਾਣਪੁਣੇ ਵਿਚ ਗੁਰਮਤਿ ਵਿਰੋਧੀ ਕਰਮ ਕਰਨ ਲੱਗ ਪਏ ਹਨ ਤੇ ਆਪਣੀ ਹੋਂਦ ਲਈ ਆਪ ਹੀ ਖਤਰਾ ਬਣੀ ਬੈਠੇ ਹਨ।

ਇਹੋ ਹੀ ਕਾਰਨ ਹੈ ਕਿ ਅੱਜ ਦਾ ਖ਼ਾਲਸਾ ਗੁਰੂ ਸਾਹਿਬ ਦੇ ਉਸ ਸਤਿਕਾਰ ਦਾ ਪਾਤਰ ਨਹੀਂ ਬਣ ਸਕਿਆ ਕਿਉਂਕਿ ਅੱਜ ਦੇ ਸਿੱਖਾਂ ਨੂੰ ਵੇਖ ਕੇ ਇਹ ਸਵਾਲ ਆਪਣੇ ਆਪ ਹੀ ਮੂੰਹ ਵਿੱਚੋਂ ਨਿਕਲ ਉਠਦੇ ਹਨ ਕਿ ਕਿੱਥੇ ਹੈ ਅੱਜ ਖਾਲਸੇ ਦੀ ਉੱਚੀ-ਸੁੱਚੀ ਕਰਨੀ ਤੇ ਖਾਲਸਈ ਕਿਰਦਾਰ ? ਕਿੱਥੇ ਹੈ ਅੱਜ ਖਾਲਸੇ ਦੀ ਰਹਿਤ ਬਹਿਤ, ਕਿੱਥੇ ਹਨ ਅੱਜ ਖਾਲਸੇ ਦੇ ਸ਼ਸਤਰ, ਕਿੱਥੇ ਹੈ ਅੱਜ ਖਾਲਸੇ ਦਾ ਸ਼ਸਤਰਾਂ ਨਾਲ ਪਿਆਰ, ਕਿੱਥੇ ਹੈ ਸੇਵਾ, ਸਿਮਰਨ, ਕੁਰਬਾਨੀ ਤੇ ਤਿਆਗ ਵਾਲਾ ਉੱਚਾ-ਸੁੱਚਾ ਜੀਵਨ ਅਤੇ ਕਿੱਥੇ ਹੈ ਅੱਜ ਪੰਜ ਕਕਾਰੀ ਬਾਣੇ ਵਾਲਾ ਸਰੂਪ ? ਧੁਰੇ ਨਾਲੋਂ ਟੁੱਟ ਕੇ ਕੌਮਾਂ ਦੀ ਮੌਤ ਅਕਸਰ ਹੁੰਦੀ ਵੇਖੀਦੀ ਹੈ ਅਤੇ ਕੇਂਦਰ ਨਾਲ ਜੁੜੇ ਰਹਿਣ ਨੂੰ ਹੀ ਸਾਹਿਬੀ ਤੇ ਖ਼ੁਦਾਈ ਮਿਲਦੀ ਹੈ। ਅਲਾਮਾ ਇਕਬਾਲ ਲਿਖਦਾ ਹੈ :

**ਕੌਮੋਂ ਕੇ ਲਿਏ ਮੌਤ ਹੈ :**
**ਮਰਕਜ਼ ਸੇ ਜੁਦਾਈ,**
**ਹੋ ਸਾਹਿਬ ਮਰਕਜ਼**
**ਤੋ ਖ਼ੁਦੀ ਕਿਆ ਹੈ ਖ਼ੁਦਾਈ।**

ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੌਮ ਦੇ ਵਾਰਸੋ ! ਸਿੱਖ ਧਰਮ ਨੂੰ ਪੂਰੀ ਤਰ੍ਹਾਂ ਸਮਝੋ, ਦੂਰੋਂ ਦੇਖ ਕੇ ਹੀ ਇਸ ਨੂੰ ਤਲਾਂਜਲੀ ਨਾ ਦਿਉ। ਉਹ ਮੂੰਹ ਅੱਡੀ ਖੜ੍ਹਾ ਸੱਪ ਜੋ ਬੜੇ ਮਾਣ ਨਾਲ ਕਹਿੰਦਾ ਹੈ ਕਿ ਮੈਂ ਬੁੱਧ ਧਰਮ ਨੂੰ ਖਤਮ ਕਰ ਦਿੱਤਾ ਹੈ, ਮੈਂ ਫਲਾਣੇ ਧਰਮ ਨੂੰ ਮੁਕਾ ਦਿੱਤਾ ਹੈ, ਇਸ ਦੇਸ਼ ਵਿਚ ਹੋਰ ਕੋਈ ਧਰਮ ਹੈ ਹੀ ਨਹੀਂ ਅੱਜ ਫਿਰ ਤੁਹਾਨੂੰ ਨਿਗਲਣ ਲਈ ਮੂੰਹ ਅੱਡੀ ਖੜ੍ਹਾ ਹੈ। ਬੁੱਧ ਧਰਮ ਜਿਸਦਾ ਡੰਕਾ ਅਫਗਾਨਿਸਤਾਨ, ਹਿਮਾਲਾ ਦੇ ਪਹਾੜਾਂ ਤੋਂ ਲੈ ਕੇ ਧੁਰ ਸਮੁੰਦਰ ਤੱਕ ਵੱਜਦਾ ਸੀ, ਦਾ ਖ਼ਤਮ ਹੋ ਜਾਣਾ ਸਚਮੁੱਚ ਹੀ ਸਾਡੇ ਲਈ ਵੀ ਖ਼ਤਰੇ ਦੀ ਘੰਟੀ ਹੈ। ਇਸ ਲਈ ਗੁਰਬਾਣੀ ਅਤੇ ਇਤਿਹਾਸਿਕ ਰਵਾਇਤਾਂ ਨੂੰ ਆਪਣੇ ਜੀਵਨ ਅੰਦਰ ਵਸਾਈਏ, ਪੰਥ ਦੀ ਵਡਿਆਈ ਤੇ ਸ਼ਾਨ ਨੂੰ ਸਮਝੀਏ ਤੇ ਇਸ ਨੂੰ ਨਿਆਰਾ ਰੱਖੀਏ ਤਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਤੇਜ ਮਿਲਦਾ ਰਹੇਗਾ। ਆਉ ਕਲਗੀਧਰ ਪਿਤਾ ਦੇ ਫ਼ੁਰਮਾਨ ਨੂੰ ਯਾਦ ਰੱਖੀਏ :

**ਜਬ ਲਗ ਖਾਲਸਾ ਰਹੈ ਨਿਆਰਾ।**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹਹਿ ਬਿਪਰਨ ਕੀ ਰੀਤ।**
**ਮੈ ਨ ਕਰਉ ਇਨ ਕੀ ਪ੍ਰਤੀਤ॥**

—ਹਰਜੀਤ ਸਿੰਘ, ਜਲੰਧਰ।

# ਸਵਾਲ ? ਜਵਾਬ

**ਸਵਾਲ : 'ਚਾਰਿ ਪਦਾਰਥ ਜੇ ਕੋ ਮਾਗੈ' ਤੁਕ ਵਿਚ ਇਹ ਚਾਰ ਪਦਾਰਥ ਕਿਹੜੇ ਹਨ ?**

*(ਗੁਰਦਿਆਲ ਸਿੰਘ, ਪਿੰਡ-ਖੋਖਰ, ਮੁਕਤਸਰ)*

**ਜਵਾਬ :** ਪੁਰਾਤਨ ਧਾਰਮਿਕ ਗ੍ਰੰਥਾਂ ਵਿਚ ਮਨੁੱਖੀ ਜੀਵਨ ਲਈ ਚਾਰ ਜ਼ਰੂਰੀ ਚੀਜ਼ਾਂ ਮੰਨੀਆਂ ਗਈਆਂ ਹਨ; ਜਿਨ੍ਹਾਂ ਨੂੰ ਧਾਰਮਿਕ ਜਗਤ ਵਿਚ 'ਚਾਰ ਪਦਾਰਥ' ਕਿਹਾ ਜਾਂਦਾ ਹੈ। ਉਹ ਹਨ :

**ਧਰਮ, ਅਰਥ, ਕਾਮ, ਮੋਖ।**

**'ਧਰਮ'** ਦਾ ਅਰਥ ਮਨੁੱਖ ਦੀ ਅੰਦਰਲੀ ਨੇਕੀ ਤੋਂ ਹੈ, ਮਨ ਦਾ ਦੈਵੀ ਗੁਣਾਂ ਨਾਲ ਭਰਪੂਰ ਹੋ ਕੇ ਆਪਣੇ ਫ਼ਰਜ਼ ਨਿਭਾਉਣਾ ਹੈ। **'ਅਰਥ'** ਦਾ ਭਾਵ ਹੈ—ਧਨ ਦੌਲਤ, ਜੋ ਸੰਸਾਰੀ ਜੀਵਨ ਲਈ ਜ਼ਰੂਰੀ ਹੈ। ਪੁਰਖ ਦਾ ਪੁਰਖਣਾ **'ਕਾਮ'** ਸ਼ਕਤੀ ਤੇ ਨਿਰਭਰ ਹੈ, ਜਿਸ ਨਾਲ ਅੱਗੇ ਜੀਵਨ ਲੜੀ ਚਲਦੀ ਹੈ ਪਰ **ਮੋਖ-ਮੁਕਤੀ** ਇਕ ਵਿਸ਼ੇਸ਼ ਪਦਾਰਥ ਮੰਨੀ ਗਈ ਹੈ। ਸਾਰੇ ਬੰਧਨਾਂ ਤੋਂ ਆਤਮਾ ਨੂੰ ਸੁਤੰਤਰ ਕਰਨਾ 'ਮੁਕਤੀ' ਹੈ। ਗੁਰਮਤਿ ਵਿਚ ਅਨ-ਧਰਮਾਂ ਵਾਲੀ ਮੁਕਤੀ ਦੀ ਥਾਂ ਤੇ ਪ੍ਰਭੂ-ਪ੍ਰੀਤ ਨੂੰ ਉੱਤਮ ਮੰਨਿਆ ਗਿਆ ਹੈ।

ਗੁਰੂ ਸਾਹਿਬਾਨ ਦਾ ਉਪਦੇਸ਼ ਹੈ ਕਿ ਜੇ ਕਿਸੇ ਮਨੁੱਖ ਨੂੰ ਚਾਰ ਪਦਾਰਥ ਚਾਹੀਦੇ ਹੋਣ ਤਾਂ ਉਸ ਨੂੰ ਪ੍ਰਭੂ ਸਿਮਰਨ ਅਤੇ ਗੁਰਮੁਖਾਂ ਦੀ ਸੇਵਾ ਕਰਨੀ ਚਾਹੀਦੀ ਹੈ :

**ਚਾਰਿ ਪਦਾਰਥ ਜੇ ਕੋ ਮਾਗੈ ॥**
**ਸਾਧ ਜਨਾ ਕੀ ਸੇਵਾ ਲਾਗੈ ॥**

*(ਗਉੜੀ, ਸੁਖਮਨੀ, ਮਹਲਾ ੫—੨੬੬)*

**ਨੋਟ :** ਉਪਰੋਕਤ ਤੁਕਾਂ ਵਿਚ ਸੇਵਾ ਦੀ ਪ੍ਰੇਰਨਾ ਦਿੱਤੀ ਗਈ ਹੈ; ਚਾਰ ਪਦਾਰਥਾਂ ਦੀ ਮਹਾਨਤਾ ਨਹੀਂ ਦਰਸਾਈ ਗਈ।

**ਸਵਾਲ : ਕੀ ਡੇਰਾ ਬਾਬਾ ਵਡਭਾਗ ਸਿੰਘ ਵਿਖੇ ਅੰਮ੍ਰਿਤਧਾਰੀ ਸਿੱਖਾਂ ਨੂੰ ਜਾਣਾ ਚਾਹੀਦਾ ਹੈ ?**

*(ਸੁਪਿੰਦਰ ਸਿੰਘ, ਕੁਰਾਲੀ, ਰੋਪੜ)*

**ਜਵਾਬ :** ਅੰਮ੍ਰਿਤਧਾਰੀ ਸਿੱਖਾਂ ਨੂੰ ਉੱਥੇ ਜਾਣਾ ਸ਼ੋਭਦਾ ਹੈ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰਮਤਿ ਦ੍ਰਿੜ੍ਹਾਈ ਜਾਂਦੀ ਹੋਵੇ। ਡੋਲੀਆਂ ਖਿਡਾਉਣਾ, ਸਿਰ ਫੇਰਨਾ, ਭੂਤ ਕੱਢਣੇ ਗੁਰਮਤਿ ਵਿਰੋਧੀ ਕੰਮ ਹਨ; ਇਸ ਲਈ ਅਜਿਹੇ ਡੇਰੇ ਤੇ ਜਾਣਾ ਉਚਿਤ ਨਹੀਂ।

**ਸਵਾਲ : ਸਾਡੇ ਨੇੜੇ ਇਕ ਬਾਬੇ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਕੀਤਾ ਹੈ ਅਤੇ ਧੂਣਾ ਵੀ ਜਗਾਉਂਦਾ ਹੈ। ਉਹ ਮੰਤਰ ਪੜ੍ਹ ਕੇ ਤਵੀਤ ਆਦਿ ਵੀ ਦਿੰਦਾ ਹੈ। ਕੀ ਇਹ ਗੁਰਮਤਿ ਅਨੁਸਾਰ ਹੈ ?**

*(ਗੁਰਪਾਲ ਸਿੰਘ, ਪਿੰਡ ਬਦਨਪੁਰ, ਰੋਪੜ)*

**ਜਵਾਬ :** ਸਤਿਗੁਰੂ ਜੀ ਦੀ ਬਾਣੀ ਦੇ ਉਪਦੇਸ਼ਾਂ ਦੇ ਉਲਟ ਜੋ ਵੀ ਕਰਮ-ਕਾਂਡ ਜਾਂ ਜਾਦੂ-ਟੂਣੇ ਸਿੱਖਾਂ ਨੂੰ ਭਰਮ ਵਿਚ ਪਾ ਕੇ ਲੁੱਟਣ ਅਤੇ ਆਪਣੀ ਦੁਕਾਨਦਾਰੀ ਚਲਾਉਣ ਲਈ ਹੀ ਕੀਤੇ ਜਾਂਦੇ ਹਨ, ਉਹ ਨਿੰਦਣਯੋਗ ਹਨ। ਸਤਿਗੁਰੂ ਜੀ ਦਾ ਉਪਦੇਸ਼ ਹੈ :

**ਰਾਮ ਨਾਮੁ ਜੋ ਜਨੁ ਜਪੈ,**
**ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ,**
**ਤਿਤੁ ਚਾਖੁ ਨ ਲਾਗੈ ॥** *(੮੧੭)*

ਜਿਹੜਾ ਮਨੁੱਖ ਵਾਹਿਗੁਰੂ ਦਾ ਨਾਮ ਜਪਦਾ ਹੈ ਉਹ ਹਰ ਸਮੇਂ ਵਿਕਾਰਾਂ ਤੋਂ ਸੁਚੇਤ ਰਹਿੰਦਾ ਹੈ। ਕੋਈ ਜਾਦੂ ਟੂਣਾ, ਮੰਤਰ ਉਸ 'ਤੇ ਅਸਰ ਨਹੀਂ ਕਰ ਸਕਦਾ, ਭੈੜੀ ਨਜ਼ਰ ਉਸ ਨੂੰ ਨਹੀਂ ਲੱਗਦੀ।

ਗੁਰਮਤਿ ਰਹਿਣੀ ਹੇਠ ਸਿੱਖ ਰਹਿਤ ਮਰਯਾਦਾ ਵਿਚ ਦਰਜ ਹੈ ਕਿ ਜੰਤ੍ਰ-ਮੰਤ੍ਰ-ਤੰਤ੍ਰ, ਸ਼ਗਨ, ਮਹੂਰਤ, ਗ੍ਰਹਿ, ਰਾਸ ਆਦਿ ਭਰਮ ਰੂਪ ਕਰਮਾਂ ਤੇ ਨਿਸਚਾ ਨਹੀਂ ਕਰਨਾ।

ਸੋ, ਜੋ ਬਾਬਾ ਆਪ ਗੁਰਮਤਿ ਦਾ ਧਾਰਨੀ ਨਹੀਂ ਉਹ ਸੰਗਤਾਂ ਦਾ ਕੀ ਸੰਵਾਰੇਗਾ ? ਜੋ ਸਿੱਖ ਅਜਿਹੇ ਡੇਰੇ ਜਾਂ ਬਾਬੇ ਕੋਲ ਜਾਂਦਾ ਹੈ ਉਹ ਸਿੱਖ ਅਖਵਾਉਣ ਦਾ ਅਧਿਕਾਰੀ ਨਹੀਂ ਹੈ।

ਸੰਗਤਾਂ ਦਾ ਫ਼ਰਜ਼ ਹੈ ਕਿ ਉਹ ਇਲਾਕੇ ਦੀਆਂ ਹਸਤੀਆਂ ਨੂੰ ਇਕੱਠੇ ਕਰ ਕੇ ਅਜਿਹੇ ਅਖੌਤੀ ਬਾਬਿਆਂ ਵਲੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਜਾਂਦੀ ਬੇਅਦਬੀ ਨੂੰ ਰੋਕਣ।

**ਸਵਾਲ : 'ਜਪੁ' ਬਾਣੀ ਦੀਆਂ ਇਨ੍ਹਾਂ ਤੁਕਾਂ ਦੇ ਅਰਥ ਦੱਸੋ।**
**ਜੇ ਕੋ ਕਹੈ, ਕਰੈ ਵੀਚਾਰੁ ॥**
**ਕਰਤੇ ਕੈ ਕਰਣੈ, ਨਾਹੀ ਸੁਮਾਰੁ ॥**

*(ਜਸਵਿੰਦਰ ਸਿੰਘ, ਚਤਾਮਲੀ, ਰੋਪੜ)*

**ਜਵਾਬ :** ਪੁਰਾਣੇ ਸਮੇਂ ਵਿਚ ਰਿਸ਼ੀ ਮੁਨੀ ਜੰਗਲਾਂ ਵਿਚ ਤਪ ਕਰਦੇ ਰਹੇ ਜਿਨ੍ਹਾਂ ਨੇ ਉਪਨਿਸ਼ਦਾਂ ਲਿਖੀਆਂ। ਕਈਆਂ ਨੇ ਇਹ ਵਿਚਾਰ ਕੀਤੀ ਕਿ ਜਗਤ ਕਦੋਂ ਬਣਿਆ, ਕਿਉਂ ਬਣਿਆ, ਕਿਵੇਂ ਬਣਿਆ ਅਤੇ ਕਿਤਨਾ ਕੁ ਵੱਡਾ ਹੈ ਆਦਿ। ਭਗਤੀ ਕਰਨ ਵਾਲੇ ਰਿਸ਼ੀ ਭਗਤੀ ਦੀ ਥਾਂ ਅਜਿਹੇ ਉੱਦਮ ਵਿਚ ਲੱਗ ਗਏ ਜਿਸ ਦੀ ਸਮਝ ਮਨੁੱਖ ਨੂੰ ਨਹੀਂ ਪੈ ਸਕਦੀ। ਇਨ੍ਹਾਂ ਤੁਕਾਂ ਵਿਚ ਸਤਿਗੁਰੂ ਨਾਨਕ ਦੇਵ ਜੀ ਇਸੇ ਉਕਾਈ ਬਾਰੇ ਬਿਆਨ ਕਰਦੇ ਹਨ। ਅਜਿਹੇ ਯਤਨਾਂ ਸਦਕਾ ਹੀ ਮਨੁੱਖ ਨੇ ਸਮਝ ਲਿਆ ਕਿ ਇਸ ਧਰਤੀ ਨੂੰ ਬਲਦ ਨੇ ਸਿੰਗ ਤੇ ਚੁੱਕਿਆ ਹੋਇਆ ਹੈ। ਸਤਿਗੁਰੂ ਜੀ ਇਸ ਦੀ ਨਿਖੇਧੀ ਕਰਦੇ ਹੋਏ ਉਪਦੇਸ਼ ਕਰਦੇ ਹਨ ਕਿ ਕੁਦਰਤ ਬੇਅੰਤ ਹੈ ਤੇ ਇਸ ਦਾ ਰਚਨਹਾਰ ਵੀ ਬੇਅੰਤ ਹੈ।

**ਪਦ ਅਰਥ : ਵੀਚਾਰੁ**—ਕੁਦਰਤ ਦੇ ਲੇਖੇ ਦੀ ਵਿਚਾਰ। **ਕਰਤੇ ਕੈ ਕਰਣੈ**—ਕਰਤਾਰ ਦੀ ਕੁਦਰਤ ਦਾ। **ਸੁਮਾਰੁ**—ਹਿਸਾਬ, ਲੇਖਾ।

**ਅਰਥ :** ਭਾਵੇਂ ਕੋਈ ਕਥਨ ਕਰ ਕੇ ਵੇਖ ਲਵੇ, ਤੇ ਭਾਵੇਂ ਵਿਚਾਰ ਕਰ ਕੇ ਵੇਖ ਲਵੇ, ਅਕਾਲ ਪੁਰਖ ਦੀ ਕੁਦਰਤ ਦਾ

ਕੋਈ ਲੇਖਾ ਨਹੀਂ ਹੋ ਸਕਦਾ; ਭਾਵ, ਅੰਤ ਨਹੀਂ ਪੈ ਸਕਦਾ।

**ਸਵਾਲ : ਹੇਠ ਲਿਖੀਆਂ ਤੁਕਾਂ ਦੇ ਭਾਵ ਅਰਥ ਸਮਝਾਉ ਜੀ।**

**ਰਾਜ ਕਰੇਗਾ ਖਾਲਸਾ**
**ਆਕੀ ਰਹੇ ਨ ਕੋਇ॥**
**ਖੁਆਰ ਹੋਇ ਸਭ ਮਿਲੈਂਗੇ**
**ਬਚਹਿ ਸ਼ਰਨ ਜੋ ਹੋਇ॥**

*(ਕੇਵਲ ਸਿੰਘ, ਸਮਾਧ ਭਾਈ, ਮੋਗਾ)*

**ਜਵਾਬ** : ਇਨ੍ਹਾਂ ਤੁਕਾਂ ਦਾ ਭਾਵ ਇਹ ਹੈ ਕਿ ਸਿੱਖ ਹਮੇਸ਼ਾ ਆਜ਼ਾਦ ਅਤੇ ਪ੍ਰਭੂ-ਸੱਤਾ ਸੰਪੰਨ ਰਹਿਣਗੇ ਅਤੇ ਇਨ੍ਹਾਂ ਨੂੰ ਕੋਈ ਚੁਣੌਤੀ ਨਹੀਂ ਦੇ ਸਕਦਾ। ਅੰਤ ਸਮੇਂ ਸਾਰੇ, ਚਾਹੇ ਉਹ ਇਸ ਗੱਲ ਨੂੰ ਚੰਗਾ ਨਾ ਸਮਝਦੇ ਹੋਣ, ਇਸ ਗੱਲ ਨੂੰ ਪ੍ਰਵਾਨ ਕਰ ਲੈਣਗੇ। ਉਨ੍ਹਾਂ ਨੂੰ ਖਾਲਸੇ ਦੀ ਸ਼ਰਨ ਵਿਚ ਆਉਣ ਨਾਲ ਸ਼ਾਂਤੀ ਤੇ ਸੁਰੱਖਿਆ ਪ੍ਰਾਪਤ ਹੋਵੇਗੀ।

ਇਹ ਤੁਕਾਂ ਖਾਲਸੇ ਨੂੰ ਸਿੱਖ ਰਾਜ ਦੇ ਸੰਕਲਪ ਨੂੰ ਪੂਰਾ ਕਰਨ ਲਈ ਨਿੱਤ, ਰਾਜਨੀਤਿਕ ਤੌਰ ਤੇ ਚੇਤੰਨ ਅਤੇ ਸੁਚੇਤ ਕਰਦੀਆਂ ਹਨ। ਇਹ ਦੋਹਰਾ ਭਾਈ ਨੰਦ ਲਾਲ ਸਿੰਘ ਦੇ 'ਤਨਖਾਹਨਾਮਾ' ਵਿਚ ਦਰਜ ਹੈ ਅਤੇ ਗਿਆਨੀ ਗਿਆਨ ਸਿੰਘ ਦੇ ਦੋਹਰੇ (ਆਗਿਆ ਭਈ ਅਕਾਲ ਕੀ...) ਵਿਚ ਸ਼ਾਮਿਲ ਹੈ, ਜੋ ਅਰਦਾਸ ਤੋਂ ਬਾਅਦ ਪੜ੍ਹਿਆ ਜਾਂਦਾ ਹੈ।

**ਸਵਾਲ : ਹੇਠ ਲਿਖੀਆਂ ਗੁਰਬਾਣੀ ਤੁਕਾਂ ਦੇ ਅਰਥ ਦੱਸੋ।**

**ਮਾਘਿ ਮਜਨੁ ਸੰਗਿ ਸਾਧੂਆ,**
**ਧੂੜੀ ਕਰਿ ਇਸਨਾਨੁ॥**
**ਹਰਿ ਕਾ ਨਾਮੁ ਧਿਆਇ ਸੁਣਿ,**
**ਸਭਨਾ ਨੋ ਕਰਿ ਦਾਨੁ॥**

*(ਮਾਝ, ਮਹਲਾ ੫—੧੩੫)*

*(ਗੁਰਦੀਪ ਸਿੰਘ, ਸਮਾਧ ਭਾਈ, ਮੋਗਾ)*

**ਜਵਾਬ** : ਇਹ ਤੁਕਾਂ ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੇ 'ਬਾਰਹਮਾਹਾ' ਵਿੱਚੋਂ ਹਨ। ਬਾਰਹਮਾਹਾ ਉਹ ਕਾਵਿ-ਰੂਪ ਹੈ ਜਿਸ ਦਾ ਹਰੇਕ ਪਦਾ (ਪੈਰਾ) ਕਿਸੇ ਮਹੀਨੇ ਦੇ ਨਾਮ ਨਾਲ ਆਰੰਭ ਹੁੰਦਾ ਹੈ। ਇਨ੍ਹਾਂ ਦੇ ਅਰਥ ਇਸ ਤਰ੍ਹਾਂ ਹਨ :

ਮਾਘ ਵਿਚ (ਮਾਘੀ ਵਾਲੇ ਦਿਨ ਲੋਕ ਪ੍ਰਯਾਗ ਆਦਿਕ ਤੀਰਥਾਂ 'ਤੇ ਇਸ਼ਨਾਨ ਕਰਨਾ ਪੁੰਨ ਦਾ ਕੰਮ ਸਮਝਦੇ ਹਨ, ਪਰ ਤੂੰ ਹੇ ਭਾਈ!) ਗੁਰਮੁਖਾਂ ਦੀ ਸੰਗਤ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਨ੍ਹਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰ, ਭਾਵ, ਨਿਮ੍ਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤ ਕਰ, ਉਥੇ ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤ ਸਾਲਾਹ ਸੁਣ, ਹੋਰ ਸਭਨਾਂ ਨੂੰ ਨਾਮ ਦੀ ਦਾਤ ਵੰਡ।

**ਸਵਾਲ : ਦਸੰਬਰ 2004 ਦੀ 'ਸਿੱਖ ਫੁਲਵਾੜੀ' ਵਿਚ ਸ: ਗੁਰਦੀਪ ਸਿੰਘ ਨੇ ਲਿਖਿਆ ਹੈ ਕਿ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਸੁਣ ਕੇ, ਦਸਮ ਪਾਤਸ਼ਾਹ ਨੇ ਮਾਛੀਵਾੜੇ ਵਿਖੇ, ਤੀਰ ਦੀ ਨੋਕ ਨਾਲ ਕਾਹੀ ਦਾ ਬੂਟਾ ਪੁਟਦਿਆਂ ਕਿਹਾ ਸੀ ਕਿ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ ਹੈ।' ਕਈ ਇਤਿਹਾਸਕਾਰਾਂ ਨੇ ਇਹ ਘਟਨਾ ਲੰਮੇ ਜੱਟ ਪੁਰੇ (ਜ਼ਿਲ੍ਹਾ ਲੁਧਿਆਣਾ) ਵਿਖੇ ਹੋਈ ਦੱਸੀ ਹੈ। ਅਸਲੀਅਤ ਕੀ ਹੈ?**

*[ਕਰਮਜੀਤ ਸਿੰਘ (ਰਾਗੀ),*
*ਤਲਵੰਡੀ ਖੁਰਦ (ਲੁਧਿਆਣਾ)]*

ਜਵਾਬ : ਇਹ ਘਟਨਾ ਲੰਮੇ ਜਟਪੁਰੇ ਹੀ ਹੋਈ ਸੀ। ਮੈਗਜ਼ੀਨ ਵਿਚ ਗਲਤ ਛਪ ਗਿਆ ਹੈ, ਜਿਸ ਲਈ ਅਸੀਂ ਸਮੂਹ ਪਾਠਕਾਂ ਤੋਂ ਖ਼ਿਮਾ ਦੇ ਜਾਚਕ ਹਾਂ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਪਹਿਲਾਂ ਇਸ ਸਥਾਨ ਦਾ ਨਾਮ 'ਲੰਮੇ' ਹੀ ਸੀ, ਜੋ ਮਗਰੋਂ 'ਲੰਮੇ-ਜੱਟਪੁਰਾ' ਹੋਇਆ। ਉਂਝ ਆਮ ਇਤਿਹਾਸਕਾਰਾਂ ਨੇ ਇਸ ਦਾ ਨਾਮ ਕੇਵਲ 'ਜੱਟਪੁਰਾ' ਹੀ ਲਿਖਿਆ ਹੈ। ਚਮਕੌਰ ਸਾਹਿਬ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਪੁੱਜੇ ਸਨ। ਉਥੋਂ ਆਲਮਗੀਰ ਹੋ ਕੇ ਤਹਿਸੀਲ ਜਗਰਾਵਾਂ ਦੇ ਇਲਾਕੇ ਵਿਚ ਆ ਗਏ ਸਨ। ਇਥੇ ਸੀਲੋਆਣੀ ਵਿਖੇ ਰਾਇਕੋਟ ਦਾ ਚੌਧਰੀ ਰਾਇ ਕੱਲ੍ਹਾ ਮਿਲਿਆ ਸੀ, ਜੋ ਆਪ ਜੀ ਨੂੰ ਆਪਣੇ ਨਾਲ ਲੈ ਆਇਆ ਸੀ। ਉਸ ਨੇ ਹੀ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦਾ ਪਤਾ ਕਰਨ ਲਈ ਆਪਣੇ ਖਾਸ ਬੰਦੇ 'ਮਾਹੀ' ਨੂੰ ਭੇਜਿਆ ਸੀ, ਜਿਸ ਨੇ ਅਗਲੇ ਦਿਨ ਰਾਇਕੋਟ ਦੇ ਨੇੜੇ, ਲੰਮੇ-ਜੱਟਪੁਰੇ ਦੇ ਅਸਥਾਨ ਤੇ ਪੁੱਜ ਕੇ ਸਰਹਿੰਦ ਵਿਚ ਵਾਪਰੇ ਭਿਆਨਕ ਸਾਕੇ ਦੀ ਖ਼ਬਰ ਦਿੱਤੀ ਸੀ। ਖ਼ਬਰ ਸੁਣ ਕੇ ਸਤਿਗੁਰਾਂ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿ ਉਸ ਨੇ ਸਾਹਿਬਜ਼ਾਦਿਆਂ ਨੂੰ ਇੰਨੀ ਦ੍ਰਿੜ੍ਹਤਾ ਬਖ਼ਸ਼ੀ ਸੀ ਕਿ ਉਹ ਭਿਆਨਕ ਤਸੀਹੇ ਵੀ ਅਡੋਲ ਰਹਿ ਕੇ ਜਰ ਗਏ।

**ਸਵਾਲ : ਅਕਤੂਬਰ 2004 ਦੀ 'ਸਿੱਖ ਫੁਲਵਾੜੀ' ਵਿਚ ਛਪੇ ਇਕ ਲੇਖ ਅਨੁਸਾਰ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਸੀ। ਕ੍ਰਿਪਾ ਕਰਕੇ ਦੱਸੋ ਕਿ ਕੀ ਗੁਰੂ ਸਾਹਿਬ ਤਿਲਕ ਲਾਉਂਦੇ ਸਨ?**

*(ਸੁਖਵੰਤ ਸਿੰਘ, ਨਿਊਯਾਰਕ)*

**ਜਵਾਬ** : ਗੁਰਿਆਈ ਦਾ ਤਿਲਕ ਦੇਣ ਤੋਂ ਭਾਵ ਹੈ—ਗੁਰਿਆਈ ਦੀ ਰਸਮ ਅਦਾ ਕਰਨੀ। ਜਦੋਂ ਗੁਰੂ ਅਮਰਦਾਸ ਜੀ ਨੇ (ਗੁਰੂ) ਰਾਮਦਾਸ ਜੀ ਨੂੰ ਗੁਰਿਆਈ ਦਿੱਤੀ ਤਾਂ ਉਸ ਦਾ ਜ਼ਿਕਰ ਕਰਦਿਆਂ ਬਾਬਾ ਸੁੰਦਰ ਜੀ ਨੇ 'ਸਦੁ' ਬਾਣੀ ਵਿਚ ਇੰਞ ਆਖਿਆ ਹੈ :

**ਰਾਮਦਾਸ ਸੋਢੀ ਤਿਲਕੁ ਦੀਆ**
**ਗੁਰ ਸਬਦੁ ਸਚੁ ਨੀਸਾਣੁ ਜੀਉ॥**

*(ਰਾਮਕਲੀ, ਸਦੁ—੯੨੩)*

ਇਸ ਵਿਚ ਹੀ ਤਿਲਕ ਦੇਣ (ਤਿਲਕ ਲਾਉਣ ਦਾ ਨਹੀਂ) ਦਾ ਅਰਥ ਸਮਝਾਇਆ ਗਿਆ ਹੈ, ਜੋ ਹੈ—'ਗੁਰ ਸਬਦੁ ਸਚੁ ਨੀਸਾਣੁ' ਦੀ ਬਖ਼ਸ਼ਿਸ਼। ਭਾਵ ਕਿ, ਗੁਰੂ ਅਮਰਦਾਸ ਜੀ ਨੇ (ਗੁਰੂ) ਰਾਮਦਾਸ ਜੀ ਨੂੰ ਜਗਤ ਤਾਰਨ ਲਈ ਗੁਰੂ ਦੇ ਸ਼ਬਦ ਰੂਪੀ ਸੱਚੀ ਰਾਹਦਾਰੀ ਦਿੱਤੀ।

ਸੋ 'ਤਿਲਕ ਦੇਣ' ਦਾ ਅਰਥ : ਗੁਰਿਆਈ ਬਖ਼ਸ਼ਣਾ ਹੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਜੀ 'ਮਹਾਨ ਕੋਸ਼' ਵਿਚ ਤਿਲਕ ਦੇਣ ਦਾ ਅਰਥ 'ਰਾਜ ਸਿੰਘਾਸਨ ਤੇ ਬੈਠਣ ਸਮੇਂ (ਤਿਲਕ) ਦੀ ਰਸਮ' ਕਰਦੇ ਹਨ। •

# ਪਾਠਕ ਲਿਖਦੇ ਹਨ

## ਗੁਰੂ-ਸ਼ਬਦ ਦੇ ਲੰਗਰ ਦੀ ਸੇਵਾ

ਸਮੇਂ-ਸਮੇਂ ਤੇ ਪਿਤਾ ਜੀ ਤੋਂ ਮਿਲਦੀ ਰਹੀ ਸਿੱਖਿਆ ਅਨੁਸਾਰ ਆਪਣੀ ਨੌਕਰੀ ਈਮਾਨਦਾਰੀ ਨਾਲ ਕਰਦੇ ਹੋਏ ਰਿਟਾਇਰਮੈਂਟ ਤੱਕ ਦੀ ਮੇਰੀ ਜ਼ਿੰਦਗੀ ਵਧੀਆ ਬਤੀਤ ਹੋ ਗਈ। ਆਪਣੀ ਧਰਮ ਪਤਨੀ ਦੀ ਪ੍ਰੇਰਨਾ ਅਤੇ ਸਿੱਖ ਫੁਲਵਾੜੀ ਵੱਲੋਂ ਦਿਖਾਏ ਮਾਰਗ ਦਰਸ਼ਨ ਸਦਕਾ ਪਿਛਲੇ ਸਾਲ ਰਿਟਾਇਰਮੈਂਟ ਤੋਂ ਬਾਅਦ ਦਾਸ ਨੇ ਸੈਂਚੀਆਂ ਦੇ ਰੂਪ ਵਿਚ ਗੁਰੂ ਸਾਹਿਬ ਦਾ ਸਰੂਪ ਆਪਣੇ ਗ੍ਰਹਿ ਵਿਖੇ ਪ੍ਰਕਾਸ਼ ਕਰ ਲਿਆ। ਗੁਰਬਾਣੀ ਦਾ ਅਨੰਦ ਲੈਣ ਵਾਸਤੇ, ਲੋੜ ਪੈਣ ਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਮਹਾਨ ਕੋਸ਼ ਦੀ ਸਹਾਇਤਾ ਲੈ ਲਈਦੀ ਹੈ ਤਾਂ ਜੁ ਔਖੇ ਸ਼ਬਦਾਂ ਦੇ ਅਰਥ ਸਮਝ ਆ ਸਕਣ।

ਨਿਯਮ ਨਾਲ ਸਵੇਰੇ ਸ਼ਾਮ ਦੋ ਢਾਈ ਘੰਟੇ ਦਾ ਸਮਾਂ ਗੁਰੂ ਸਾਹਿਬ ਦੀ ਹਾਜ਼ਰੀ ਵਾਸਤੇ ਕੱਢ ਲਈਦਾ ਹੈ। ਇਸ ਤਰ੍ਹਾਂ ਸਹਿਜ ਪਾਠ ਕਰੀਬ ਸਵਾ ਮਹੀਨੇ ਵਿਚ ਪੂਰਨ ਹੋ ਜਾਂਦਾ ਹੈ। ਪਾਠ ਕਰਦਿਆਂ ਗੁਰੂ ਸਾਹਿਬ ਤੋਂ ਮਿਲਦੀ ਅਸੀਸ, ਧੀਰਜ, ਝਿੜਕ, ਤਾੜਨਾ, ਸਿੱਖਿਆ, ਸ਼ਾਬਾਸ਼ ਅਤੇ ਨਸੀਹਤ ਨੂੰ ਧਿਆਨ ਵਿਚ ਰੱਖਦੇ ਹੋਏ ਕੋਸ਼ਿਸ਼ ਕਰੀਦੀ ਹੈ :

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥**

*(ਮ: ੫, ੩੯੭)*

ਅਕਾਲ ਪੁਰਖ ਦੇ ਰੋਜ਼ਾਨਾ ਸਿਮਰਨ ਨਾਲ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਕਿਸੇ ਬੈਟਰੀ ਜਾਂ ਸੈੱਲ ਨੂੰ, ਉਸਦੀ ਦਿਨ ਭਰ ਦੀ ਵਰਤੋਂ ਤੋਂ ਬਾਅਦ ਚਾਰਜ ਕਰ ਲਈਦਾ ਹੈ।

ਗੁਰੂ ਸਾਹਿਬ ਸਾਨੂੰ ਹਰ ਕੰਮ ਸਮਝਦਾਰੀ ਨਾਲ ਕਰਨ ਦੀ ਪ੍ਰੇਰਨਾ ਦਿੰਦੇ ਹਨ। ਗੁਰਵਾਕ ਹੈ :

**ਅਕਲੀ ਸਾਹਿਬੁ ਸੇਵੀਐ**
**ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ**
**ਅਕਲੀ ਕੀਚੈ ਦਾਨੁ॥**
**ਨਾਨਕੁ ਆਖੈ ਰਾਹੁ ਏਹੁ**
**ਹੋਰਿ ਗਲਾਂ ਸੈਤਾਨੁ॥** *(ਮ: ੧—੧੨੪੫)*

ਗੁਰੂ ਗ੍ਰੰਥ ਸਾਹਿਬ ਜੀ ਆਸ਼ੇ ਤੇ ਉਪਦੇਸ਼ ਅਨੁਸਾਰ ਆਪ ਸਿੱਖ ਫੁਲਵਾੜੀ ਰਾਹੀਂ ਮਨੁੱਖਤਾ ਦੇ ਭਲੇ ਲਈ ਸਿੱਖੀ ਦਾ ਜੋ ਪ੍ਰਚਾਰ ਕਰ ਰਹੇ ਹੋ ਉਹ ਅਤੀ ਸ਼ਲਾਘਾਯੋਗ ਹੈ। ਇਸ ਲਈ ਗੁਰੂ ਸਾਹਿਬ ਦੇ ਦਰਸ਼ਨ ਕਰਦੇ ਹੋਏ ਇਕ ਸਾਲ ਵਿਚ ਦਸਵੰਧ ਦੇ ਰੂਪ ਵਿਚ ਇਕੱਤਰ ਹੋਈ ਗੁਰੂ ਕੀ ਗੋਲਕ ਦੀ ਮਾਇਆ ਆਪ ਜੀ ਦੁਆਰਾ ਚਲਾਏ ਜਾ ਰਹੇ ਗੁਰੂ ਸ਼ਬਦ ਦੇ ਲੰਗਰ ਵਾਸਤੇ ਭੇਜ ਰਿਹਾ ਹਾਂ।

ਅੰਤ ਵਿਚ ਇਹ ਅਰਦਾਸ ਕਰਨੀ ਚਾਹੁੰਦਾ ਹਾਂ ਕਿ ਪਰਮਾਤਮਾ ਪਰਿਵਾਰ ਨੂੰ ਇਸੇ ਤਰ੍ਹਾਂ ਆਪਣੇ ਚਰਨਾਂ ਨਾਲ ਜੋੜੀ ਰੱਖੇ ਅਤੇ ਆਪ ਇਸ ਤੋਂ ਵੀ ਵੱਧ ਮਨੁੱਖਤਾ ਦੀ ਸੇਵਾ ਕਰਦੇ ਰਹੋ।

*—ਕਰਮ ਸਿੰਘ, ਪਿੰਡ ਤੇ ਡਾਕਖਾਨਾ ਖੁੱਡਾ*

## ਸ਼੍ਰੋਮਣੀ ਕਮੇਟੀ ਨੇ ਸਿੱਖ ਵਿਰਾਸਤ ਨਹੀਂ ਸੰਭਾਲੀ

ਚਮਕੌਰ ਸਾਹਿਬ, 19 ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਪਿਛਲੇ ਸਾਲਾਂ ਵਿਚ ਸਿੱਖ ਪੰਥ ਦੇ ਮਹਾਨ ਤੇ ਗੌਰਵਮਈ ਵਿਰਸੇ ਨੂੰ ਏਨਾ ਨੁਕਸਾਨ ਪਹੁੰਚਾਇਆ ਹੈ ਜਿਸ ਨੂੰ ਕਦੇ ਵੀ ਪੂਰਾ ਨਹੀਂ ਕੀਤਾ ਜਾ ਸਕਦਾ। ਇਸ ਨੁਕਸਾਨ ਦਾ ਉਸ ਸਮੇਂ ਆਪਣੇ ਤੌਰ 'ਤੇ ਅਹਿਸਾਸ ਹੋਣ ਲਗਦਾ ਹੈ ਜਦੋਂ ਕੋਈ ਸ਼ਰਧਾਲੂ ਜਾਂ ਸਾਧਾਰਨ ਵਿਅਕਤੀ, ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ, ਉਨ੍ਹਾਂ ਦੇ ਸਾਹਿਬਜ਼ਾਦਿਆਂ ਅਤੇ ਸਿੱਖ ਫੌਜ ਵਲੋਂ ਲੜੀਆਂ ਜੰਗਾਂ ਵਾਲੀਆਂ ਇਤਿਹਾਸਕ ਰਣ-ਭੂਮੀਆਂ ਨੂੰ ਦੇਖਦਾ ਹੈ। ਇਨ੍ਹਾਂ ਸਾਰੀਆਂ ਇਤਿਹਾਸਕ ਥਾਵਾਂ 'ਤੇ ਚਿੱਟੇ ਮਖਮਲੀ ਸੰਗਮਰਮਰ ਵਾਲੇ ਗੁਰਦੁਆਰੇ ਤਾਂ ਉਸਾਰ ਦਿੱਤੇ ਗਏ ਹਨ ਪਰ ਵਿਰਸੇ ਨੂੰ ਨਹੀਂ ਸੰਭਾਲਿਆ ਗਿਆ।

ਗੁਰਦੁਆਰੇ ਬਣਾਉਣ 'ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਤੇ ਨਾ ਹੀ ਹੋ ਸਕਦਾ ਹੈ ਪਰ ਇਸ ਗੱਲ 'ਤੇ ਸਖ਼ਤ ਇਤਰਾਜ਼ ਹੈ ਕਿ ਇਤਿਹਾਸਿਕ ਵਿਰਸੇ ਨੂੰ ਕਿਉਂ ਬਰਬਾਦ ਕੀਤਾ ਗਿਆ। ਚਮਕੌਰ ਸਾਹਿਬ ਦੀ ਇਤਿਹਾਸਿਕ ਧਰਤੀ 'ਤੇ ਵੱਡੇ ਸਾਹਿਬਜ਼ਾਦਿਆਂ ਦੀ ਯਾਦ ਵਿਚ ਅੱਜ ਤੋਂ ਸ਼ਹੀਦੀ ਜੋੜ ਮੇਲਾ ਭਰਨਾ ਸ਼ੁਰੂ ਹੋ ਗਿਆ ਹੈ ਤੇ ਇਹ ਮੇਲਾ ਤਿੰਨ ਦਿਨ ਤੱਕ ਚੱਲੇਗਾ। ਇਸ ਮੇਲੇ ਵਿਚ ਦੂਰ-ਦੂਰ ਤੋਂ ਸੰਗਤਾਂ ਦਰਸ਼ਨ ਕਰਨ ਆ ਰਹੀਆਂ ਹਨ ਪਰ ਜਿਥੇ ਇਹ ਮੇਲਾ ਭਰ ਰਿਹਾ ਹੈ ਉਥੇ ਹੁਣ ਚਮਕੌਰ ਦੀ ਗੜ੍ਹੀ ਨਹੀਂ ਰਹੀ ਸਗੋਂ ਗੁਰਦੁਆਰੇ ਦੀ ਉਸਾਰੀ ਹੋ ਚੁੱਕੀ ਹੈ। ਇਸ ਲਈ ਕਿਸੇ ਨੂੰ ਇਸ ਗੱਲ ਦੀ ਜਾਣਕਾਰੀ ਨਹੀਂ ਮਿਲੇਗੀ ਕਿ ਦਸਵੇਂ ਗੁਰੂ, ਵੱਡੇ ਸਾਹਿਬਜ਼ਾਦੇ ਅਤੇ ਉਨ੍ਹਾਂ ਦੀ ਫੌਜ ਨੇ ਕਿਸ ਤਰ੍ਹਾਂ ਅਤੇ ਕਿਸ ਕਿਲ੍ਹੇ ਵਿਚ ਦੁਸ਼ਮਣ ਦੀਆਂ ਫੌਜਾਂ ਦਾ ਸਾਹਮਣਾ ਕੀਤਾ।

ਲੋੜ ਤਾਂ ਇਸ ਗੱਲ ਦੀ ਸੀ ਕਿ ਗੜ੍ਹੀ ਨੂੰ ਕਾਇਮ ਰੱਖਿਆ ਜਾਂਦਾ ਤੇ ਇਸ ਦੇ ਅੰਦਰ ਤੇ ਬਾਹਰ ਸਾਰੇ ਇਤਿਹਾਸਿਕ ਵੇਰਵੇ ਉਕਰੇ ਜਾਂਦੇ। ਜੇ ਇਹ ਢੰਗ ਤਰੀਕਾ ਅਪਣਾਇਆ ਗਿਆ ਹੁੰਦਾ ਤਾਂ ਲੋਕਾਂ ਨੂੰ ਬਿਨਾਂ ਕੁਝ ਦੱਸੇ ਹੀ ਉਸ ਸਮੇਂ ਦੀ ਸਮੁੱਚੀ ਤਸਵੀਰ ਉਨ੍ਹਾਂ ਦੇ ਜ਼ਹਿਨ ਵਿਚ ਵੱਸ ਜਾਇਆ ਕਰਨੀ ਸੀ। ਇਸ ਤੋਂ ਉਨ੍ਹਾਂ ਨੂੰ ਵੱਡੇ ਸਾਹਿਬਜ਼ਾਦਿਆਂ ਦੀ ਲਾਸਾਨੀ ਕੁਰਬਾਨੀ ਦੇ ਦਰਸ਼ਨ ਦੀਦਾਰ ਹੋ ਜਾਇਆ ਕਰਨੇ ਸਨ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਾਇਦ ਇਸ ਪਾਸੇ ਕੋਈ ਧਿਆਨ ਹੀ ਨਹੀਂ ਦਿੱਤਾ ਸਗੋਂ ਇਸ ਨੇ ਉਹ ਇਤਿਹਾਸਿਕ ਇਮਾਰਤਾਂ ਕਾਰ ਸੇਵਾ ਵਾਲੇ ਬਾਬਿਆਂ ਦੁਆਰਾ ਡਿਗਵਾ ਦਿੱਤੀਆਂ ਤੇ ਇਨ੍ਹਾਂ ਥਾਵਾਂ 'ਤੇ ਗੁਰਦੁਆਰੇ ਬਣਵਾ ਦਿੱਤੇ। ਇਸ ਨਾਲ ਸਿੱਖ ਧਰਮ ਦੇ ਅਨਮੋਲ

ਵਿਰਸੇ ਦਾ ਕਿੰਨਾ ਨੁਕਸਾਨ ਕੀਤਾ ਗਿਆ ਇਸਦਾ ਅੰਦਾਜ਼ਾ ਲਗਾਉਣਾ ਮੁਸ਼ਕਲ ਹੈ।

ਵਰਨਣਯੋਗ ਹੈ ਕਿ ਦਸਵੇਂ ਗੁਰੂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਬਾਅਦ ਆਪਣੇ ਵੱਡੇ ਦੋਵੇਂ ਸਾਹਿਬਜ਼ਾਦਿਆਂ ਤੇ ਕੁਝ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਵਿਖੇ 20, 21 ਅਤੇ 22 ਦਸੰਬਰ 1704 (ਪੋਹ ਮਹੀਨੇ) ਵਿਚ ਦੋ ਚੌਧਰੀ ਭਰਾਵਾਂ ਜਗਤ ਸਿੰਘ ਅਤੇ ਅਤੇ ਰੂਪ ਚੰਦ ਕੋਲ ਪੜਾਅ ਕੀਤਾ ਸੀ ਤੇ ਇਸੇ ਥਾਂ ਉਨ੍ਹਾਂ ਮੁਗਲਾਂ ਤੇ ਪਹਾੜੀ ਰਾਜਿਆਂ ਨਾਲ ਘਮਸਾਨ ਦਾ ਯੁੱਧ ਹੋਇਆ ਸੀ।ਇਸ ਦੇ ਸਾਹਮਣੇ ਗੁਰਦੁਆਰਾ ਕਤਲਗੜ੍ਹ ਸਾਹਿਬ ਬਣਿਆ ਹੋਇਆ ਹੈ ਜਿਸ ਦਾ ਨਾਂ ਗੁਰਦੁਆਰਾ ਸ਼ਹੀਦਾਂ ਰੱਖਣ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ।ਰੂਪ ਚੰਦ ਦੇ ਵਾਰਸ ਜੋ ਇਸ ਗੁਰਦੁਆਰੇ ਤੋਂ ਥੋੜ੍ਹੀ ਦੂਰ ਰਹਿੰਦੇ ਹਨ, ਦਾ ਕਹਿਣਾ ਹੈ ਕਿ ਇਤਿਹਾਸਕਾਰਾਂ ਨੇ ਉਨ੍ਹਾਂ ਦੇ ਪਰਿਵਾਰ ਨਾਲ ਇਨਸਾਫ਼ ਨਹੀਂ ਕੀਤਾ ਜਦ ਕਿ ਉਨ੍ਹਾਂ ਨੇ ਗੁਰੂ ਸਾਹਿਬ ਦੀ ਹਰ ਮਦਦ ਕਰਨ ਦੀ ਕੋਸ਼ਿਸ਼ ਕੀਤੀ।

ਵਾਰਸਾਂ 'ਚ ਸ੍ਰੀ ਮਹਿੰਦਰ ਸਿੰਘ ਦੇ ਲੜਕੇ ਭੂਪ ਚੰਦ ਅਤੇ ਪੋਤਰੇ ਅਰਜਨ ਸਿੰਘ ਅਤੇ ਉਸਦੇ ਭਰਾ ਕ੍ਰਿਸ਼ਨ ਕੁਮਾਰ ਤੇ ਉਸ ਦੇ ਲੜਕੇ ਭੀਮ ਸਿੰਘ ਨੂੰ ਇਸ ਗੱਲ ਦਾ ਬੜਾ ਮਾਣ ਹੈ ਕਿ ਕਿਸੇ ਵੇਲੇ ਉਨ੍ਹਾਂ ਦੇ ਪੁਰਖੇ ਗੁਰੂ ਸਾਹਿਬ ਦੇ ਨਜ਼ਦੀਕ ਰਹੇ ਹਨ। ਉਨ੍ਹਾਂ ਨੇ 'ਪੰਜਾਬੀ ਟ੍ਰਿਬਿਊਨ' ਨਾਲ ਗੱਲਬਾਤ ਕਰਦਿਆਂ ਕਿਹਾ ਕਿ ਉਨ੍ਹਾਂ ਦੇ ਪਰਿਵਾਰ ਨੇ ਆਪਣਾ ਪੁਰਾਣਾ ਮਕਾਨ ਹੁਣ ਵੀ ਨਵੇਂ ਗੁਰਦੁਆਰੇ ਗੜ੍ਹੀ ਸਾਹਿਬ ਦੀ ਉਸਾਰੀ ਲਈ ਦਿੱਤਾ ਹੈ।ਉਨ੍ਹਾਂ ਕਿਹਾ ਕਿ ਉਨ੍ਹਾਂ ਦੇ ਪੁਰਖੇ ਨੈਣਾ ਦੇਵੀ ਦੇ ਭਗਤ ਸਨ ਤੇ ਉਹ 1134 ਵਿਚ ਜੈਪੁਰ ਦੇ ਨਾਲ ਲਗਦੇ ਪਿੰਡ ਅੰਬੇਰ ਨੂੰ ਛੱਡ ਕੇ ਚਮਕੌਰ ਵਿਚ ਵੱਸ ਗਏ ਸਨ।ਬਾਅਦ ਵਿਚ ਸਮੇਂ ਦੇ ਹਾਕਮਾਂ ਨੇ 64 ਪਿੰਡਾਂ ਦੀ ਮਾਲਕੀ ਦੇ ਦਿੱਤੀ ਸੀ ਜਿਹੜੀ ਕਿ ਅੰਗ੍ਰੇਜ਼ ਹਾਕਮਾਂ ਨੇ 1852 ਵਿਚ ਵਾਪਸ ਲੈ ਲਈ ਤੇ ਜ਼ਮੀਨ ਮੁਜ਼ਾਰਿਆਂ ਨੂੰ ਵੰਡ ਦਿੱਤੀ।

*—ਬਲਵਿੰਦਰ ਸਿੰਘ, ਜੰਮੂ*

## ਸਿੱਖ ਮਿਸ਼ਨਰੀ ਕਾਲਜ ਨਾਲ ਜੁੜ ਕੇ ਗੁਰਮਤਿ ਦੀ ਸਹੀ ਜਾਣਕਾਰੀ ਪ੍ਰਾਪਤ ਕੀਤੀ

ਮੈਂ ਸਿੱਖ ਮਿਸ਼ਨਰੀ ਕਾਲਜ ਦੀ ਤਾਰੀਫ਼ ਬਿਆਨ ਤਾਂ ਨਹੀਂ ਕਰ ਸਕਦਾ ਪਰ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਇਹ ਇਕ ਗੁਰਮਤਿ ਗਿਆਨ ਦਾ ਵਿਸ਼ਾਲ ਭੰਡਾਰ ਹੈ ਜਿਸ ਨਾਲ ਜੁੜ ਕੇ ਮੈਂ ਖੁਦ ਹੀ ਨਹੀਂ ਬਲਕਿ ਅਨੇਕਾਂ ਹੀ ਭੈਣ-ਭਰਾ ਭਰਮ ਭੁਲੇਖੇ ਅਤੇ ਸਿੱਖ ਧਰਮ ਵਿਚ ਰਲ-ਗੱਡ ਮਿਥਿਹਾਸ ਤੋਂ ਰਾਹਤ ਹਾਸਲ ਕਰਕੇ ਗੁਰਮਤਿ ਦੀ ਸਹੀ ਜਾਣਕਾਰੀ ਪ੍ਰਾਪਤ ਕਰ ਰਹੇ ਹਨ। ਮੇਰੀ ਇਹ ਹਮੇਸ਼ਾ ਹੀ ਤੀਬਰ ਇੱਛਾ ਸੀ ਕਿ ਕੋਈ ਐਸੀ ਸੰਸਥਾ ਮਿਲੇ ਜਿਸ ਰਾਹੀਂ ਅਗਿਆਨ ਦੇ ਵੱਸ ਹੋਏ ਸਿੱਖਾਂ ਨੂੰ ਕਰਮ-ਕਾਂਡਾਂ, ਡੇਰਾਵਾਦੀ ਮਹੰਤਾਂ ਅਤੇ ਦੇਹਧਾਰੀ ਗੁਰੂ ਡੰਮ੍ਹ ਤੋਂ ਸੁਚੇਤ ਕਰਕੇ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਨਾਲ ਜੋੜੇ। ਗੁਰੂ ਨੇ ਕਿਰਪਾ ਕੀਤੀ ਹੈ, ਸੰਸਥਾ ਪ੍ਰਾਪਤ ਹੋਈ ਹੈ। ਵਾਹਿਗੁਰੂ ਕ੍ਰਿਪਾ ਕਰੇ ਇਹ ਕਾਲਜ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕਰੇ ਅਤੇ ਮੇਰੇ ਵਰਗੇ ਭੁੱਲੇ-ਭਟਕਿਆਂ ਨੂੰ ਸੋਝੀ ਦਿੰਦਾ ਹੋਇਆ ਵਿਸ਼ਵ ਵਿਖਿਆਤੀ ਪ੍ਰਾਪਤ ਕਰੇ। ਪਰ ਅਫ਼ਸੋਸ ਹੈ ਉਨ੍ਹਾਂ ਸਿੱਖ ਵੀਰਾਂ ਤੇ ਜੋ ਇਸ ਨਿਰੋਲ ਸੱਚ ਦੀ ਸੂਝ ਦੇਂਦੀ ਸੰਸਥਾ ਨੂੰ ਵੀ ਨਿੰਦਣ ਤੋਂ ਗੁਰੇਜ਼ ਨਹੀਂ ਕਰਦੇ। ਉਨ੍ਹਾਂ ਨੂੰ ਵਾਹਿਗੁਰੂ ਸੁਮੱਤ ਬਖ਼ਸ਼ੇ ਅਤੇ ਗੁਰਮਤਿ ਗਾਡੀ ਰਾਹ ਦੇ ਪਾਂਧੀ ਬਣ ਕੇ ਆਪਣਾ ਜੀਵਨ ਸਫ਼ਲ ਕਰਨ।

*—ਸੁਖਵੰਤ ਸਿੰਘ, ਕੁਆਰਤਨ (ਕੈਥਲ)*

## ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਸੰਗਤਾਂ ਵਿਚ ਅਨੁਸ਼ਾਸਨ ਦੀ ਘਾਟ

ਰੋਜ਼ਾਨਾ ਸਵੇਰੇ ਈ. ਟੀ. ਸੀ. ਚੈਨਲ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਦਾ ਕੀਰਤਨ ਸੁਣਨ ਨੂੰ ਮਿਲਦਾ ਹੈ ਪਰ ਇਹ ਦੇਖ ਕੇ ਬਹੁਤ ਦੁੱਖ ਹੁੰਦਾ ਹੈ ਕਿ ਜਦੋਂ ਸੰਗਤਾਂ ਮੱਥਾ ਟੇਕਣ ਲਈ ਆਉਂਦੀਆਂ ਹਨ ਤਾਂ ਧੱਕਾ-ਮੁੱਕੀ ਬਹੁਤ ਹੁੰਦੀ ਹੈ ਜੋ ਕਿ ਅੱਛਾ ਨਹੀਂ ਲੱਗਦਾ। ਕਿੰਨਾ ਚੰਗਾ ਹੋਵੇ ਜੇ ਹਰ ਇਕ ਵਿਅਕਤੀ ਸੰਗਤ ਵਿਚੋਂ ਪੰਗਤੀ ਬਣਾ ਕੇ ਆਵੇ ਤੇ ਇਕੱਲਾ ਇਕੱਲਾ ਵਿਅਕਤੀ ਆਰਾਮ ਨਾਲ ਨਮਸਕਾਰ ਕਰੇ। ਬੀਬੀਆਂ ਅਤੇ ਪੁਰਸ਼ਾਂ ਲਈ ਵੱਖਰੀਆਂ ਵੱਖਰੀਆਂ ਪੰਗਤੀਆਂ ਬਣਾਈਆਂ ਜਾ ਸਕਦੀਆਂ ਹਨ।

ਦੂਸਰਾ ਜਦੋਂ ਅਰਦਾਸ ਦੀ ਸਮਾਪਤੀ ਹੁੰਦੀ ਹੈ, ਅਰਦਾਸੀਆ ਸਿੰਘ ਦੇ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਮੂੰਹ ਵਿੱਚੋਂ ਬੋਲ ਬਾਅਦ ਵਿਚ ਬੋਲੇ ਜਾਂਦੇ ਹਨ, ਪਰੰਤੂ ਸੰਗਤਾਂ ਚੌਂਕੜਾ ਮਾਰ ਕੇ ਪਹਿਲਾਂ ਹੀ ਬੈਠ ਜਾਂਦੀਆਂ ਹਨ। ਦੇਸ਼ ਵਿਦੇਸ਼ ਵਿਚ ਸੰਗਤਾਂ ਅਤੇ ਹੋਰ ਭੀ ਇਹ ਸਭ ਕੁਝ ਦੇਖਦੇ ਹਨ ਤਾਂ ਉਹਨਾਂ ਤੇ ਸਿੱਖ ਸੰਗਤਾਂ ਦਾ ਕੀ ਪ੍ਰਭਾਵ ਪੈਂਦਾ ਹੋਵੇਗਾ? ਕਦੇ ਮੁਸਲਮਾਨ ਵੀਰਾਂ ਨੂੰ ਨਮਾਜ਼ ਪੜ੍ਹਦੇ ਵੇਖੋ, ਕਿਸ ਤਰ੍ਹਾਂ ਪੰਗਤਾਂ ਵਿਚ ਦੂਰੀ ਬਣਾ ਕੇ ਠੀਕ ਢੰਗ ਨਾਲ ਨਮਸਕਾਰ ਕਰਦੇ ਹਨ। ਕਾਸ਼ ਕਦੇ ਸਾਡੀ ਸੰਗਤ ਭੀ ਉਨ੍ਹਾਂ ਤੋਂ ਕੁਝ ਸੋਝੀ ਲਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਪਾਸੇ ਵੱਲ ਧਿਆਨ ਦੇ ਕੇ ਯੋਗ ਪ੍ਰਬੰਧ ਕਰਨ ਦਾ ਯਤਨ ਕਰਨਾ ਚਾਹੀਦਾ ਹੈ।

*—ਪਰਮਜੀਤ ਸਿੰਘ (ਡਾਕਟਰ), ਭੂੰਦੜੀ*

## ਕੰਪਿਊਟਰ ਸਾਫਟਵੇਅਰ ਵਿਚ ਸਿੱਖ ਪੰਥ ਦੀ ਨਿਸ਼ਾਨੀ ਵੀ ਸ਼ਾਮਿਲ ਕੀਤੀ ਜਾਵੇ

ਮੈਂ ਪਿਛਲੇ ਕੁਝ ਸਾਲਾਂ ਤੋਂ ਕੰਪਿਊਟਰ ਸਾਫਟਵੇਅਰ ਦੀ ਖੋਜ ਕੀਤੀ ਹੈ।ਦੁਨੀਆਂ ਦੀ ਸਭ ਤੋਂ ਵੱਡੀ ਕੰਪਿਊਟਰ ਸਾਫਟਵੇਅਰ ਕੰਪਨੀ ਮਾਈਕਰੋਸਾਫਟ ਦੇ ਮਾਲਕ ਸ੍ਰੀ ਬਿਲ ਗੇਟਸ ਵੱਲੋਂ ਤਿਆਰ-ਸ਼ੁਦਾ ਸਾਫਟਵੇਅਰ ਦੇ ਵਿਚ ਸਾਰੇ ਧਰਮਾਂ ਦੇ ਨਿਸ਼ਾਨ ਹਨ ਪਰ ਸਿੱਖ ਧਰਮ ਦਾ ਕੋਈ ਨਿਸ਼ਾਨ ਨਹੀਂ।ਦੁਨੀਆਂ ਭਰ ਵਿਚ ਸਿੱਖਾਂ ਦੀ ਚੰਗੀ ਸਾਖ ਹੈ।ਮਨੁੱਖਤਾ ਦੇ ਭਲੇ ਲਈ ਹਰ ਮੂਵਮੈਂਟ ਵਿਚ ਸਿੱਖਾਂ ਨੇ ਭਾਗ ਲਿਆ ਹੈ।ਸਿੱਖ ਵਿਸ਼ਵ ਦੇ ਕੋਨੇ-ਕੋਨੇ ਵਿਚ ਫੈਲੇ ਹੋਏ ਹਨ ਅਤੇ ਸਿੱਖਾਂ ਦੇ ਧਾਰਮਿਕ ਨਿਸ਼ਾਨ ਉਕਤ ਪ੍ਰੋਗਰਾਮ 'ਚ ਸ਼ਾਮਿਲ ਕਰਨਾ ਕੋਈ ਬਹੁਤ ਵੱਡੀ ਜਾਂ ਔਖੀ ਗੱਲ ਨਹੀਂ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਸਿੱਖ ਪੰਥ ਦੀ ਨੁਮਾਇੰਦਾ ਜਥੇਬੰਦੀ ਹੈ, ਦਾ ਨਿਸ਼ਾਨ ਵੀ ਇਸ ਵਿਚ ਸ਼ਾਮਿਲ ਹੋਣਾ ਚਾਹੀਦਾ ਹੈ। ਇਸ ਲਈ ਮਾਈਕਰੋਸਾਫਟ ਕੰਪਨੀ ਦੇ ਮਾਲਕ ਬਿੱਲ ਗੇਟਸ ਨੂੰ ਖ਼ਰਚਾ ਦੇ ਕੇ ਧਾਰਮਿਕ ਚਿੰਨ੍ਹ ਆਪਣੇ ਅਸਰ ਰਸੂਖ ਨਾਲ ਇਸ ਸਾਫਟਵੇਅਰ ਵਿਚ ਸ਼ਾਮਿਲ ਕਰਵਾ ਲੈਣੇ ਚਾਹੀਦੇ ਹਨ ਤਾਂ ਕਿ ਆਉਣ ਵਾਲੀ ਪੀੜ੍ਹੀ ਜੋ ਕਿ ਕੰਪਿਊਟਰ ਦੀ ਦੁਨੀਆਂ ਨਾਲ ਜੁੜੀ ਹੋਈ ਹੈ, ਇਨ੍ਹਾਂ ਧਾਰਮਿਕ ਚਿੰਨ੍ਹਾਂ ਦੁਆਰਾ ਸਿੱਖ ਕੌਮ ਅਤੇ ਸਿੱਖ ਧਰਮ ਤੋਂ ਜਾਣੂ ਹੋ ਸਕੇ।

*—ਵਿਕਰਮ ਸਿੰਘ,*
*ਸਰਹਾਲੀ ਘੰਡੀ (ਕਸ਼ਮੀਰ)*

## ਮੈਂ ਪੱਗ (ਪਗੜੀ) ਬੰਨ੍ਹਣ ਤੋਂ ਕਿਉਂ ਡਰਦਾ ਸੀ...

ਦਾਸ ਅੱਜ ਤੱਕ ਤਾਂ ਪਟਕਾ ਹੀ ਬੰਨ੍ਹਦਾ ਰਿਹਾ ਪਰ ਗੁਰੂ ਦੀ ਬਖ਼ਸ਼ਿਸ਼ ਨਾਲ ਪਤਾ ਲੱਗਾ ਕਿ ਪਟਕਾ ਬੰਨ੍ਹਣਾ ਮਨਮਤਿ ਹੈ ਅਤੇ ਸਿਰ ਤੇ ਦਸਤਾਰ ਸਜਾਉਣੀ ਚਾਹੀਦੀ ਹੈ। ਫਿਰ ਪੱਗ ਬੰਨ੍ਹਣ ਦੀ ਕੋਸ਼ਿਸ਼ ਕੀਤੀ ਪਰ ਕਦੇ ਪੱਗ ਦੀ ਸੈਟਿੰਗ ਨਾ ਹੁੰਦੀ, ਜੇ ਹੁੰਦੀ ਤਾਂ ਜੂੜੇ ਵਾਲੀ ਜਗ੍ਹਾਂ ਤੇ ਸਿਰ ਦੁੱਖਣ ਲੱਗ ਪੈਂਦਾ। ਕਦੇ ਦਿਮਾਗ ਵਿਚ ਸੋਚ ਆਉਂਦੀ ਕਿ ਕੇਸ ਹੀ ਕਤਲ ਕਰਵਾ ਦੇਵਾਂ ਪਰ ਮੈਂ ਜਦੋਂ ਅਜਿਹੀ ਗੱਲ ਕਰਦਾ ਤਾਂ ਮੇਰੇ ਮਾਤਾ ਜੀ ਮੇਰੇ ਨਾਲ ਲੜ-ਝਗੜ ਕੇ ਜਾਂ ਗੁਰ-ਇਤਿਹਾਸ ਦੱਸ ਕੇ ਰੋਕ ਲੈਂਦੇ। ਕਦੇ-ਕਦੇ ਮੇਰੇ ਮਾਤਾ ਜੀ ਆਪ ਮਰਨ ਦੀ ਧਮਕੀ ਵੀ ਦੇ ਦਿੰਦੇ ਜਿਸ ਨਾਲ ਘਰ ਵਿਚ ਕੁਝ ਦਿਨ ਮਾਹੌਲ ਖਰਾਬ ਰਹਿੰਦਾ ਸੀ। ਮੈਂ ਮਾਤਾ ਜੀ ਦੇ ਕਹੇ ਤੇ ਰੁਕ ਤਾਂ ਜਾਂਦਾ ਪਰ ਸਿਰ ਦੁਖਣ ਕਰਕੇ ਮੈਂ ਪੱਗ ਬੰਨ੍ਹਣ ਤੋਂ ਡਰਦਾ ਰਹਿੰਦਾ ਸੀ ਤੇ ਪਟਕਾ ਬੰਨ੍ਹ ਕੇ ਫਿਰਦਾ ਰਹਿੰਦਾ ਸੀ।

ਇੱਕ ਦਿਨ ਗੁਰੂ ਦੀ ਅਜਿਹੀ ਕ੍ਰਿਪਾ ਹੋਈ ਕਿ ਦਾਸ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ; ਗੁਰਦੁਆਰੇ ਜਾਣ ਲੱਗ ਪਿਆ ਜਿਸ ਨਾਲ ਜ਼ਿੰਦਗੀ ਬਿਲਕੁਲ ਹੀ ਬਦਲ ਗਈ। ਗੁਰਦੁਆਰਾ ਸਾਹਿਬ ਦੇ ਇਕ ਸੇਵਾਦਾਰ ਨੇ ਮੈਨੂੰ ਪੱਗ ਬੰਨ੍ਹਣ ਦਾ ਤਰੀਕਾ ਦੱਸਿਆ। ਉਸ ਨੇ ਕਿਹਾ ਕਿ ਹੇਠਾਂ ਛੋਟੀ ਦਸਤਾਰ ਸਜਾ ਲੈਣੀ ਚਾਹੀਦੀ ਹੈ। ਮੈਂ ਘਰ ਆ ਕੇ ਹੇਠਾਂ ਛੋਟੀ ਦਸਤਾਰ ਸਜਾ ਕੇ ਉਸ ਉਪਰ ਦੀ ਪੱਗ ਬੰਨ੍ਹਣ ਦੀ ਪ੍ਰੈਕਟਿਸ ਕੀਤੀ ਜਿਸ ਨਾਲ ਪੱਗ ਬਹੁਤ ਹੀ ਸਾਫ਼ ਬੰਨ੍ਹੀ ਗਈ। ਹੇਠਾਂ ਦੀ ਛੋਟੀ ਗੋਲ ਦਸਤਾਰ ਸਜਾਉਣ ਨਾਲ ਮੈਂ ਦੇਖਿਆ ਕਿ ਹੁਣ ਚਾਹੇ 24 ਘੰਟੇ ਵੀ ਪੱਗ ਬੰਨ੍ਹੀ ਰੱਖਾਂ ਪਰ ਸਿਰ ਨਹੀਂ ਦੁਖਦਾ।

ਮੇਰਾ ਸਿਰ ਝੁਕਦਾ ਹੈ ਉਸ ਗੁਰੂ ਅੱਗੇ ਜਿਸ ਨੇ ਕੇਸਾਂ ਦੀ ਦਾਤ ਬਖ਼ਸ਼ੀ ਅਤੇ ਧੰਨਵਾਦੀ ਹਾਂ ਉਸ ਮਾਂ ਦਾ ਜਿਸ ਨੇ ਮੈਨੂੰ ਕੇਸਾਂ ਦੀ ਬੇਅਦਬੀ ਕਰਨ ਤੋਂ ਰੋਕੀ ਰੱਖਿਆ ਤੇ ਉਸ ਸੇਵਾਦਾਰ ਦਾ ਜਿਸ ਨੇ ਮੈਨੂੰ ਪੱਗ ਬੰਨ੍ਹਣ ਦਾ ਤਰੀਕਾ ਦੱਸਿਆ। ਅੰਤ ਵਿਚ ਮੇਰੀ ਬੇਨਤੀ ਹੈ ਉਨ੍ਹਾਂ ਵੀਰਾਂ ਨੂੰ ਜਿਹੜੇ ਸਿਰ ਦੁਖਣ ਦੀ ਪ੍ਰੇਸ਼ਾਨੀ ਕਰਕੇ ਪੱਗ ਨਹੀਂ ਬੰਨ੍ਹਦੇ ਤੇ ਕੇਸ ਕਤਲ ਕਰਵਾ ਦਿੰਦੇ ਹਨ। ਅਜਿਹਾ ਕਰਕੇ ਗੁਰੂ ਤੋਂ ਬੇਮੁਖ ਨਾ ਹੋਣ ਅਤੇ ਕਿਸੇ ਅਜਿਹੇ ਤਰੀਕੇ ਨਾਲ ਪੱਗ ਬੰਨ੍ਹਣੀ ਸਿੱਖ ਲੈਣ ਜਿਸ ਨਾਲ ਸਾਬਤ ਸੂਰਤ ਕਾਇਮ ਰਹਿ ਸਕੇ।

*—ਹਰਜੀਤ ਸਿੰਘ, ਖੰਨਾ*

## ਅਸਾਂ ਗੁਰਪੁਰਬ ਇੰਞ ਮਨਾਇਆ

ਗੁਰੂ ਨਾਨਕ ਸਾਹਿਬ ਦੀ ਸਿੱਖਿਆ ਨੂੰ ਅਮਲੀ ਜੀਵਨ ਵਿਚ ਅਪਨਾਉਣ ਵਾਸਤੇ ਅਸੀਂ 'ਗੁਰਮਤਿ ਸਮਾਜ ਸੇਵਾ ਸੰਸਥਾ' ਨਾਂ ਦੀ ਇੱਕ ਜੱਥੇਬੰਦੀ ਬਣਾਈ ਹੈ। ਜਿਸਦੇ ਸਾਰੇ ਮੈਂਬਰ ਅੰਮ੍ਰਿਤਧਾਰੀ ਹਨ। ਸਾਰੇ ਆਪਣੀ ਆਮਦਨ ਦਾ ਇੱਕ ਪ੍ਰਤੀਸ਼ਤ (ਦਸਵੰਧ ਦਾ ਦਸਵੰਧ) ਹਰ ਮਹੀਨੇ ਸੰਸਥਾ ਨੂੰ ਚੰਦੇ ਦੇ ਤੌਰ ਤੇ ਦਿੰਦੇ ਹਨ। ਸੰਸਥਾ ਦਾ ਮੁੱਖ ਉਦੇਸ਼ ਸਮਾਜ ਸੇਵਾ ਅਤੇ ਗੁਰਮਤਿ ਪ੍ਰਚਾਰ ਹੈ। ਹੁਣ ਤੱਕ ਤਿੰਨ ਖੂਨ ਦਾਨ ਕੈਂਪ ਸੰਸਥਾ ਵਲੋਂ ਲਗਾਏ ਜਾ ਚੁੱਕੇ ਹਨ। ਤਿੰਨ ਵਿਅਕਤੀਆਂ ਦੀਆਂ ਮਰਨ ਤੋਂ ਬਾਅਦ ਅੱਖਾਂ ਦਾਨ ਕਰਵਾਈਆਂ ਗਈਆਂ ਹਨ। ਸੰਸਥਾ ਦੇ ਹਰੇਕ ਮੈਂਬਰ ਦੇ ਨਾਮ ਤੇ ਜੰਗਲੇ ਸਮੇਤ ਲਗਭਗ 50 ਛਾਂ-ਦਾਰ ਰੁੱਖ ਉਨ੍ਹਾਂ ਦੇ ਪਿੰਡਾਂ ਵਿਚ ਲਗਾਏ ਜਾ ਚੁੱਕੇ ਹਨ। 'ਸਿੱਖ ਮਿਸ਼ਨਰੀ ਕਾਲਜ' ਦਾ **ਦੋ ਸਾਲਾ ਪੱਤਰ ਵਿਹਾਰ ਕੋਰਸ ਸੰਸਥਾ ਵਲੋਂ ਮੁਫ਼ਤ ਕਰਵਾਇਆ ਜਾਂਦਾ ਹੈ।** ਸਿੱਖ ਮਿਸ਼ਨਰੀ ਕਾਲਜ ਵੱਲੋਂ ਛਾਪਿਆ ਜਾਂਦਾ ਫ਼ਰੀ ਲਿਟਰੇਚਰ ਅਲੱਗ-ਅਲੱਗ ਸਿੱਖ-ਤਿਉਹਾਰਾਂ ਤੇ ਗੁਰਪੁਰਬਾਂ ਮੌਕੇ ਹਜ਼ਾਰਾਂ ਦੀ ਗਿਣਤੀ ਵਿਚ ਮੰਗਵਾ ਕੇ ਮੁਫ਼ਤ ਵੰਡਿਆ ਜਾਂਦਾ ਹੈ। ਹਰ ਸਾਲ ਬਰਸਾਤਾਂ ਮੌਕੇ ਇਲਾਕੇ ਦੀਆਂ ਲਿੰਕ ਸੜਕਾਂ ਦੇ ਕਿਨਾਰਿਆਂ ਤੇ ਉੱਗੀ ਖਤਰਨਾਕ ਗਾਜਰਬੂਟੀ ਨੂੰ ਕਟਾਉਣ ਦਾ ਪ੍ਰਬੰਧ ਕੀਤਾ ਜਾਂਦਾ ਹੈ।

ਸਮਾਜ ਸੇਵਾ ਦੀ ਇਸੇ ਲੜੀ ਨੂੰ ਅੱਗੇ ਤੋਰਦਿਆਂ ਪਿਛਲੇ ਸਾਲ ਗੁਰੂ ਨਾਨਕ ਪਾਤਸ਼ਾਹ ਦੇ ਪ੍ਰਕਾਸ਼ ਪੁਰਬ ਮੌਕੇ ਇਲਾਕੇ ਦੇ ਬਹੁਤ ਗਰੀਬ, ਬੇਸਹਾਰਾ ਅਤੇ ਯਤੀਮ ਬੱਚਿਆਂ ਅਤੇ ਬੇਸਹਾਰਾ ਬਜ਼ੁਰਗਾਂ ਦੀ ਸਹਾਇਤਾ ਦਾ ਪ੍ਰੋਗਰਾਮ ਉਲੀਕਿਆ ਗਿਆ। ਇਲਾਕੇ ਦੇ ਲਗਭਗ ਪੰਜਾਹ ਬੱਚਿਆਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਗੁਰਪੁਰਬ ਮੌਕੇ ਗਰਮ ਕੋਟੀਆਂ ਅਤੇ ਬੂਟ ਵੰਡੇ ਗਏ।

ਕੁਝ ਬਜ਼ੁਰਗਾਂ ਨੂੰ ਉਨ੍ਹਾਂ ਦੀ ਲੋੜ ਮੁਤਾਬਿਕ ਰਜ਼ਾਈ, ਕੰਬਲ ਆਦਿ ਵੰਡੇ ਗਏ। ਗੁਰਪੁਰਬ ਨੂੰ ਸਮਰਪਿਤ ਇੱਕ ਖੂਨ ਦਾਨ ਕੈਂਪ ਲਗਾਇਆ ਗਿਆ। ਜਿਸ ਵਿਚ ਇਲਾਕੇ ਦੇ ਦੋ ਦਰਜਨ ਦੇ ਕਰੀਬ ਨੌਜੁਆਨਾਂ ਨੇ ਖੂਨ ਦਾਨ ਕੀਤਾ। ਇਹ ਖੂਨ ਲੋੜਵੰਦ ਅਤੇ ਗਰੀਬ ਮਰੀਜ਼ਾਂ ਨੂੰ ਲੋੜ ਪੈਣ ਤੇ ਬਲੱਡ ਬੈਂਕ ਤੋਂ ਮੁਫ਼ਤ ਮੁਹੱਈਆ ਕਰਵਾਇਆ ਜਾਂਦਾ ਹੈ।

ਗੁਰਪੁਰਬ ਮੌਕੇ 'ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਅਤੇ ਸਾਡਾ ਕਿਰਦਾਰ' ਲਿਟਰੇਚਰ ਦੀ ਹਜ਼ਾਰ ਕਾਪੀ ਇਲਾਕੇ ਦੇ ਪਿੰਡਾਂ ਦੇ ਗੁਰਦੁਆਰਿਆਂ ਵਿਚ ਵੰਡੀ ਗਈ।

ਗੁਰੂ ਜੀ ਦੇ ਅਸ਼ੀਰਵਾਦ ਅਤੇ ਪਰਮਾਤਮਾ ਦੀ ਮਿਹਰ ਨਾਲ ਸਮਾਜ ਸੇਵਾ ਦੇ ਇਹ ਕੰਮ ਅਗਲੇ ਗੁਰਪੁਰਬ ਮੌਕੇ ਹੋਰ ਵੀ ਵੱਡੀ ਪੱਧਰ ਤੇ ਕੀਤੇ ਜਾਣਗੇ।

*—ਡਾ: ਮਨਜਿੰਦਰ ਸਿੰਘ (ਮੁੱਖ ਸੇਵਾਦਾਰ),*
*ਗੁਰਮਤਿ ਸਮਾਜ ਸੇਵਾ ਸੰਸਥਾ,*
*ਅੱਡਾ ਚੌਲਾਂਗ, ਤਹਿ: ਭੋਗਪੁਰ,*
*ਜ਼ਿਲ੍ਹਾ ਹੁਸ਼ਿਆਰਪੁਰ*

# ਨਾਨਕ ਵੈਸਾਖੀਂ ਪ੍ਰਭੁ ਪਾਵੈ

ਪ੍ਰਿੰਸੀਪਲ ਗਿਆਨੀ ਬਲਜੀਤ ਸਿੰਘ*

ਗੁਰਮਤਿ ਨੇ ਬਹੁਤ ਹੀ ਸਪੱਸ਼ਟ ਤੌਰ ਤੇ ਇਸ ਵੀਚਾਰ ਦੀ ਵਿਆਖਿਆ ਕੀਤੀ ਹੈ ਕਿ ਸਮਾਂ ਉਹ ਹੀ ਪਵਿੱਤਰ ਹੈ, ਜਦੋਂ ਮਨੁੱਖ, ਪ੍ਰਭੂ ਪ੍ਰਮਾਤਮਾ ਦੀ ਕ੍ਰਿਪਾ ਨਾਲ ਗੁਰੂ ਦੇ ਦਰਸ਼ਨ ਕਰਦਾ ਹੈ।

**ਧੰਨੁ ਸੁ ਵੇਲਾ ਘੜੀ ਧੰਨੁ**
**ਧਨੁ ਮੂਰਤੁ ਪਲੁ ਸਾਰੁ ॥**
**ਧੰਨੁ ਸੁ ਦਿਨਸੁ ਸੰਜੋਗੜਾ**
**ਜਿਤੁ ਡਿਠਾ ਗੁਰ ਦਰਸਾਰੁ ॥** *(੯੫੮)*
**ਸੁਹਾਵੀ ਕਉਣੁ ਸੁ ਵੇਲਾ ॥**
**ਜਿਤੁ ਪ੍ਰਭ ਮੇਲਾ ॥** *(੫੬੨)*

ਪਰ ਫਿਰ ਵੀ ਸਿੱਖ ਧਰਮ ਵਿਚ ਵੈਸਾਖ ਮਹੀਨੇ ਦੀ ਖ਼ਾਸ ਮਹੱਤਤਾ ਹੈ ਜਿਸ ਮਹੀਨੇ ਵਿਚ ਅਕਾਲ ਪੁਰਖ ਨੇ ਨਿਰਮਲ ਨਿਰਾਲਾ ਖਾਲਸਾ ਪੰਥ ਪ੍ਰਗਟ ਕਰਨ ਲਈ "ਸਤਿਗੁਰ ਨਾਨਕ ਦੇਉ ਆਪਿ ਉਪਾਇਆ ॥" ਗੁਰੂ ਨਾਨਕ ਸਾਹਿਬ ਜੀ ਨੂੰ ਵੈਸਾਖ ਸੁਦੀ 3 ਸੰਮਤ 1526 (1469 ਸੰਨ) ਵਿਚ ਜਗਤ ਅੰਦਰ ਭੇਜਿਆ। ਜਿਨ੍ਹਾਂ ਨੇ ਮਨੁੱਖਤਾ ਦੇ ਉਧਾਰ ਹਿੱਤ "ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥" ਦਾ ਉਪਦੇਸ਼ ਦ੍ਰਿੜ੍ਹ ਕਰਾਇਆ। ਉਹ ਜੀਵ ਇਸਤਰੀ ਪ੍ਰਭੂ ਦਾ ਮਿਲਾਪ ਪ੍ਰਾਪਤ ਕਰ ਲੈਂਦੀ ਹੈ ਜਿਸ ਦੀ ਸੁਰਤਿ ਗੁਰੂ ਦੇ ਸ਼ਬਦ ਵਿਚ ਰਹਿੰਦੀ ਹੈ ਜਿਸ ਦਾ ਮਨ ਪ੍ਰਭੂ ਦੀ ਸਿਫ਼ਤ-ਸਾਲਾਹ ਵਿਚ ਲੀਨ ਹੋ ਜਾਂਦਾ ਹੈ।

ਗੁਰੂ ਤੇ ਸਿੱਖ ਦਾ ਨਾਤਾ 'ਸ਼ਬਦ ਤੇ ਸੁਰਤ' ਦਾ ਮੇਲ ਹੈ। ਦਸ ਜਾਮਿਆਂ ਵਿਚ "ਜੋਤਿ ਓਹਾ ਜੁਗਤਿ ਸਾਇ" ਰਾਹੀਂ ਇਸ ਸਿਧਾਂਤ ਦੀ ਪਰਪੱਕਤਾ ਕੀਤੀ ਗਈ। ਜਿੱਥੇ ਪਹਿਲੇ ਜਾਮੇ ਵਿਚ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਦਾ ਗੁਰਮਤਿ ਸਿਧਾਂਤ ਦ੍ਰਿੜ੍ਹਾਇਆ ਗਿਆ ਉੱਥੇ ਦਸਵੇਂ ਸਰੂਪ ਵਿਚ "ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤਿ ਲਗਾਉ ॥" ਦਾ ਆਦਰਸ਼ਕ ਜੀਵਨ ਬਖ਼ਸ਼ਿਸ਼ ਕੀਤਾ ਗਿਆ ਜਿਵੇਂ ਕੁਦਰਤਿ "ਵੈਸਾਖ ਭਲਾ ਸਾਖਾ ਵੇਸ ਕਰੇ।" ਅਨੁਸਾਰ ਬਨਸਪਤੀ ਨੂੰ ਨਵਾਂ ਜੀਵਨ ਬਖ਼ਸ਼ਦੀ ਹੈ ਤਿਵੇਂ ਗੁਰੂ ਨੇ ਵੈਸਾਖ ਮਹੀਨੇ ਹੀ "ਪਰਮਾਤਮ ਕੀ ਮੌਜ" ਵਿਚ ਸਿੱਖਾਂ ਨੂੰ ਖਾਲਸਾ ਬਣਾ ਕੇ ਬਾਣੀ ਤੇ ਬਾਣੇ ਦੀਆਂ ਨਵੀਆਂ ਸ਼ਾਖਾਂ ਨੂੰ ਸ਼ਿੰਗਾਰਿਆ। ਖੰਡੇ ਬਾਟੇ ਦੇ ਪਵਿੱਤਰ ਅੰਮ੍ਰਿਤ ਰਾਹੀਂ, "ਸਤਿਗੁਰ ਕੈ ਜਨਮੈ ਗਵਨ ਮਿਟਾਇਆ" ਦੀ ਉੱਚ ਪਦਵੀ ਪ੍ਰਾਪਤ ਹੋਈ।

**ਵਿਛੁੜਿਆ ਮੇਲੇ ਪ੍ਰਭੁ ਹਰਿ**
**ਦਰਗਹ ਕਾ ਬਸੀਠੁ ॥** *(੯੫੭)*

ਅਨੁਸਾਰ ਗੁਰੂ ਨੇ ਸਿੱਖ ਨੂੰ ਪਰਮਾਤਮਾ ਦੇ ਘਰ ਲੈ ਜਾਣਾ ਹੈ ਜਿਥੇ "ਹਰਖ ਅਨੰਤ, ਸੋਗ ਨਹੀਂ ਬੀਆ" ਦੇ ਦੁੱਖ ਰਹਿਤ ਤੇ ਖੁਸ਼ੀਆਂ ਭਰਪੂਰ ਜੀਵਨ ਦਾ ਅਨੰਦ ਸਿੱਖ ਨੇ ਮਾਣਨਾ ਹੈ ਜਿਵੇਂ ਸਾਡੇ ਘਰ ਪੈਦਾ ਹੋਈ ਬੱਚੀ ਦੀ ਸੰਭਾਲ ਕਰਦੇ ਹੋਏ ਅਸੀਂ ਉਸ ਨੂੰ ਗੁਣਵਾਨ ਬਣਾ ਕੇ ਉਸ ਲਈ ਸੁੰਦਰ ਵਰ-ਘਰ ਲੱਭਦੇ ਹਾਂ। ਗੁਰੂ ਵੀ ਹਰ ਸਿੱਖ ਦੀ ਪਾਲਣਾ ਉਸੇ ਤਰ੍ਹਾਂ ਕਰਦਾ ਹੈ ਜਿਵੇਂ ਮਾਤਾ ਪਿਤਾ ਬੱਚਿਆਂ ਦੀ ਕਰਦੇ ਹਨ।

**ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥**
**ਮੀਨੇ ਪ੍ਰੀਤਿ ਭਈ ਜਲਿ ਨਾਇ ॥**
**ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥**
*(ਗਉੜੀ, ਮਹਲਾ ੪—੧੬੪)*
**ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ ॥**
**ਸੇਵਕ ਕਉ ਗੁਰੁ ਸਦਾ ਦਇਆਲ ॥**
*(੨੮੬)*
**ਗੁਣ ਸਾਰ ਨ ਜਾਣੀ ਭਰਮਿ ਭੁਲਾਣੀ**
**ਜੋਬਨੁ ਬਾਦਿ ਗਵਾਇਆ ॥**
*(ਸੂਹੀ, ਮਹਲਾ ੧—੭੬੩)*

ਅਨੁਸਾਰ ਸਹੁਰੇ ਘਰ ਬੱਚੀ ਦਾ ਸਤਿਕਾਰ ਗੁਣਾਂ ਤੋਂ ਬਿਨਾਂ ਨਹੀਂ ਹੋ ਸਕਦਾ। ਸਿੱਖ ਦਾ ਆਦਰ ਵੀ ਪ੍ਰਭੂ ਦਰਗਾਹ ਵਿਚ ਸ਼ੁੱਭ ਗੁਣਾਂ ਕਰਕੇ ਹੀ ਹੁੰਦਾ ਹੈ। ਗੁਰੂ ਸਿੱਖ ਲਈ ਵਰ ਲੱਭਦਾ ਹੈ—ਪਰਮਾਤਮਾ। ਜਦੋਂ ਸ਼ਬਦ ਸੁਰਤਿ ਸੁਮੇਲ ਰਾਹੀਂ ਸਿੱਖਾਂ ਦਾ ਮਿਲਾਪ ਪਰਮਾਤਮਾ ਨਾਲ ਹੋ ਜਾਂਦਾ ਹੈ ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਰਹਿੰਦਾ।

**ਮਾਇ ਨਿਰਾਸੀ ਰੋਇ ਵਿਛੁੰਨੀ**
**ਬਾਲੀ ਬਾਲੈ ਹੇਤੇ ॥** *(੭੬੩)*

ਗੁਰੂ ਰਾਹੀਂ ਸਿੱਖ ਤੇ ਪ੍ਰਮਾਤਮਾ ਦੀ ਆਪੋ ਵਿਚ ਬਣ ਆਉਂਦੀ ਹੈ। ਗੁਰੂ ਕ੍ਰਿਪਾ ਰਾਹੀਂ ਸਿੱਖ ਪ੍ਰਮਾਤਮਾ ਨੂੰ ਭਾਉਂਦਾ ਹੈ। ਮਾਇਆ ਤੋਂ ਮੁਕਤ ਹੋ ਜਾਂਦਾ ਹੈ। ਉਸ ਨੂੰ ਜ਼ਿੰਦਗੀ ਮਿਲਦੀ ਹੈ।

**ਸਾਚੇ ਪਿਰ ਲੋੜੀ ਪ੍ਰੀਤਮ ਜੋੜੀ**
**ਮਤਿ ਪੂਰੀ ਪਰਧਾਨੇ ॥**
**ਸੰਜੋਗੀ ਮੇਲਾ ਥਾਨਿ ਸੁਹੇਲਾ**
**ਗੁਣਵੰਤੀ ਗੁਰ ਗਿਆਨੇ ॥**
**ਸਤੁ ਸੰਤੋਖੁ ਸਦਾ ਸਚੁ ਪਲੈ**
**ਸਚੁ ਬੋਲੈ ਪਿਰ ਭਾਏ ॥**
**ਨਾਨਕ ਵਿਛੁੜਿ ਨਾ ਦੁਖੁ ਪਾਏ**
**ਗੁਰਮਤਿ ਅੰਕਿ ਸਮਾਏ ॥ ੪ ॥ ੧ ॥**
*(੭੬੪)*

ਇਸ ਮਿਲਾਪ ਦਾ ਅਨੰਦ ਮਾਣਦਾ ਹੋਇਆ ਸਿੱਖ ਫਿਰ ਵੀ ਗੁਰੂ ਦਾ ਧੰਨਵਾਦੀ ਰਹਿੰਦਾ ਹੈ। ਸਿੱਖ ਲਈ ਗੁਰੂ ਪਰਮਾਤਮਾ ਦਾ ਸਰੂਪ ਹੈ। ਬਸ ਫਿਰ ਗੁਰੂ ਸਿੱਖ ਨੂੰ 'ਗੁਰੂ' ਬਣਾ ਦਿੰਦਾ ਹੈ ਫਿਰ ਅਤੁੱਟ ਸੰਬੰਧ ਬਣੇ ਰਹਿਣ ਲਈ ਸਿੱਖ ਅਰਦਾਸ ਕਰਦਾ ਹੈ :

**ਨਾਨਕ ਕੀ ਬੇਨੰਤੀ ਹਰਿ ਪਹਿ**
**ਗੁਰ ਮਿਲਿ ਗੁਰ ਸੁਖੁ ਪਾਈ ॥ ੧੮ ॥**
**ਤੂ ਆਪੇ ਗੁਰੁ ਚੇਲਾ ਹੈ ਆਪੇ**
**ਗੁਰ ਵਿਚੁ ਦੇ ਤੁਝਹਿ ਧਿਆਈ ॥ ੧੯ ॥**
... ... ... ...
**ਨਾਨਕ ਕਾ ਜੀਉ ਪਿੰਡੁ ਗੁਰੂ ਹੈ**
**ਗੁਰ ਮਿਲਿ ਤ੍ਰਿਪਤਿ ਅਘਾਈ ॥ ੩੧ ॥**
*(੭੫੮)*

ਇਹ ਭਾਵੁਕ ਤੀਬਰਤਾ ਹੀ ਗੁਰੂ ਤੇ ਸਿੱਖ ਦਾ ਸੰਬੰਧ ਹੈ ਤੇ "ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉ ਕਰਉ

*ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ, ਰੋਪੜ।

ਨਿਵਾਸ॥" ਹੋ ਨਿਬੜਦਾ ਹੈ। ਸਿੱਖ ਧਰਮ ਪ੍ਰਮਾਤਮਾ ਤੱਕ ਪੁੱਜਣ ਦਾ ਉਸ ਪ੍ਰਭੂ ਦਾ ਆਪਣਾ ਮਾਰਗ (ਪੰਥ) ਹੈ। ਜਿਸ ਦੇ ਪਾਂਧੀ ਦੀ ਅਗਵਾਈ ਤੇ ਪੰਥ ਨੂੰ ਰੌਸ਼ਨ ਰੱਖਣ ਲਈ ਕਰਤਾ ਪੁਰਖ ਨੇ ਗੁਰੂ ਨੀਅਤ ਕੀਤਾ ਹੋਇਆ ਹੈ। ਇਸ ਪੰਥ ਤੇ ਤੁਰਨ ਵਾਲਿਆਂ ਦੀ ਰਖਵਾਲੀ ਤੇ ਸੰਭਾਲ ਗੁਰੂ ਨੇਂ ਆਪ ਕਰਨੀ ਹੈ।

**ਸਤਿਗੁਰੁ ਸਿਖ ਕਾ**
**ਹਲਤੁ ਪਲਤੁ ਸਵਾਰੈ॥**
**ਨਾਨਕ ਸਤਿਗੁਰੁ ਸਿਖ ਕਉ**
**ਜੀਅ ਨਾਲਿ ਸਮਾਰੈ॥** *(੨੮੬)*

ਗੁਰੂ, ਪੰਥ ਨੂੰ ਆਪਣੇ ਨਾਲੋਂ ਉੱਚਾ ਸਮਝਦਾ ਹੈ ਕਿਉਂਕਿ ਪੰਥ ਤਾਂ ਪ੍ਰਮਾਤਮਾ ਦਾ ਆਪਣਾ ਹੈ ਅਤੇ ਗੁਰੂ ਨੂੰ ਉਸਨੇ ਪੰਥ ਸਾਜਣ ਲਈ ਭੇਜਿਆ ਹੈ। ਉਸ ਨੂੰ ਰਾਖੀ ਸੰਭਾਲ ਦੀ ਸੌਂਪਣਾ ਕੀਤੀ ਗਈ ਹੈ। ਪਰਮਾਤਮਾ ਸਭ ਤੋਂ ਵੱਡਾ ਹੈ ਜਿਸ ਵੱਲ ਪੰਥ ਜਾ ਰਿਹਾ ਹੈ। ਪੰਥ ਉਸ ਤੋਂ ਹੇਠਾਂ ਹੈ, ਪੰਥ ਦਾ ਰਖਵਾਲਾ ਉਸ ਤੋਂ ਹੇਠਾਂ ਅਤੇ ਸਿੱਖ ਉਸ ਤੋਂ ਵੀ ਨੀਵਾਂ ਹੈ। ਇਸ ਲਈ ਸਿਧਾਂਤ ਹੈ :

**ਗੁਰ ਸੰਗਤਿ ਬਾਣੀ ਬਿਨਾ**
**ਦੂਜੀ ਓਟ ਨਹੀ ਹੈ ਰਾਈ॥**
*(ਭਾਈ ਗੁਰਦਾਸ, ਵਾਰ ੧ : ੪੨)*

ਹੁਣ ਗੁਰੂ ਦੇ ਸਾਹਮਣੇ ਤਿੰਨ ਮੁੱਖ ਕਾਰਜ ਹਨ—ਸਿੱਖ ਦੀ ਕਲਿਆਣ, ਸੁਖ ਅਤੇ ਸ਼ਾਂਤੀ। ਸਿੱਖ ਨੇ ਆਤਮਿਕ ਉਚਾਈ ਤੱਕ ਇਸ ਪੰਥ ਤੇ ਤੁਰਦੇ ਪੁੱਜਣਾ ਹੈ।

ਸਿੱਖ ਪੰਥ ਤਦ ਹੀ ਸੁੱਖੀ ਰਹਿ ਸਕਦਾ ਹੈ ਜੇ ਸਮੂਹ ਸਿੱਖ ਪਰਮਾਤਮਾ ਵਲੋਂ ਧੁਰੋਂ ਪਠਾਏ ਗੁਰੂ 'ਧੁਰ ਕੀ ਬਾਣੀ' ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਵਿਚ ਤੁਰਦੇ ਰਹਿਣ। ਜੇ ਕੋਈ ਸਮੁੱਚੇ ਪੰਥ ਜਾਂ ਵਹੀਰ ਵਿਚੋਂ ਨਿਕਲ ਜਾਏ ਤਾਂ ਉਹ ਬਹੁਤ ਦੁੱਖੀ ਹੁੰਦਾ ਹੈ।

**ਸੰਗ ਮਿਲ ਚਲੈ ਨਿਰ ਬਿਘਨ ਪਹੂਚੈ ਘਰਿ,**
**ਬਿਛਰੈ ਤੁਰਤ ਬਟਵਾਰੋ ਮਾਰ ਡਾਰਿ ਹੈ॥**
**ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ,**
**ਛਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰਿ ਹੈ॥**
**ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ,**
**ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈ॥**
**ਸਾਧ ਸੰਗ ਮਿਲਿ ਮਨ ਪਹੁੰਚੈ ਸਹਜ ਘਰਿ,**
**ਬਿਚਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈ॥**
*(੫੮੨)*

ਅਸਲ ਵਿਚ ਪੰਥ ਹੀ ਸਾਰਿਆਂ ਨੂੰ ਇਕੱਠੇ ਰੱਖਣ ਦਾ ਵਸੀਲਾ ਹੈ। ਸਿੱਖ ਕੇਵਲ ਸਿੱਖੀ ਦੇ ਪਿਆਰ (ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ) ਨਾਲ ਹੀ ਇਕੱਠੇ ਰਹਿ ਸਕਦੇ ਹਨ। ਭਾਵ ਪੰਥ ਹੀ ਪੰਥ ਨੂੰ ਇਕ ਸੂਤਰਧਾਰ ਬਣਾ ਸਕਦਾ ਹੈ।

ਪੰਥ ਨੂੰ ਜਥੇਬੰਦ ਰੱਖਣ ਦਾ ਮੰਤਵ ਸਦਾ ਗੁਰੂ ਸਾਹਿਬਾਨ ਦੇ ਸਾਹਮਣੇ ਰਿਹਾ ਹੈ।

**ਨਾਨਕ ਸਤਿਗੁਰੁ ਐਸਾ ਜਾਣੀਐ**
**ਜੋ ਸਭਸੈ ਲਏ ਮਿਲਾਇ ਜੀਉ॥ ੧੦॥**
*(੭੨)*

**ਹੋਇ ਇਕਤ੍ਰ ਮਿਲਹੁ ਮੇਰੇ ਭਾਈ**
**ਦੁਬਿਧਾ ਦੂਰਿ ਕਰਹੁ ਲਿਵ ਲਾਇ॥**
**ਹਰਿ ਨਾਮੈ ਕੇ ਹੋਵਹੁ ਜੋੜੀ**
**ਗੁਰਮੁਖਿ ਬੈਸਹੁ ਸਫਾ ਵਿਛਾਇ॥ ੧॥**
*(੧੧੮੫)*

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ**
**ਨਾਨਕ ਪਰੈ ਪਰੀਲਾ॥** *(੪੯੮)*
**ਏਕੁ ਪਿਤਾ ਏਕਸ ਕੇ ਹਮ ਬਾਰਿਕ**
**ਤੂ ਮੇਰਾ ਗੁਰ ਹਾਈ॥** *(੬੧੧)*
**ਜਹਾਂ ਜਹਾਂ ਖਾਲਸਾ ਜੀ ਸਾਹਿਬ**
**ਤਹਾਂ ਤਹਾਂ ਰਛਿਆ ਰਿਆਇਤ॥**

ਖਾਲਸੇ ਜੀ ਦੇ ਬੋਲਬਾਲੇ, ਵਿਛੜੇ ਗੁਰਧਾਮਾਂ ਦੀ ਸੇਵਾ ਸੰਭਾਲ ਲਈ ਕੀਤੀ ਜਾਂਦੀ ਅਰਦਾਸ ਪੰਥਕ ਏਕਤਾ ਲਈ ਤਾਂ ਜੋਦੜੀਆਂ ਹਨ। ਪੰਥਕ ਏਕਤਾ ਲਈ ਤਿੰਨ ਸਾਂਝਾਂ ਜ਼ਰੂਰੀ ਹਨ ਜਿਵੇਂ ਕਿ ਆਦਰਸ਼-ਸਾਂਝ, ਪੰਥਕ ਸਾਂਝ, ਪਰਸਪਰ ਰੋਟੀ ਬੇਟੀ ਕੀ ਸਾਂਝ। ਇਨ੍ਹਾਂ ਤਿੰਨਾਂ ਸਾਂਝਾਂ ਦਾ ਨਾਮ ਗੁਰੂ ਤੇ ਮਨ ਦੀ ਸਾਂਝ ਵੀ ਕਹਿ ਸਕਦੇ ਹਾਂ। ਇਹ ਤਿੰਨੇ ਸਾਂਝਾਂ ਮਿਲ ਕੇ ਪੰਥ ਅਖਵਾਉਂਦੀਆਂ ਹਨ। ਸਤਿਗੁਰੂ ਨੇ 1469 ਤੋਂ 1708 ਤੱਕ ਸਾਡੇ ਨਾਲ ਜੀਵਨ ਬਿਤਾ ਕੇ ਮਨੁੱਖਤਾ ਵਿਚ ਇਹ ਤਿੰਨ ਸਾਂਝਾਂ ਪੈਦਾ ਕੀਤੀਆਂ। ਸਾਨੂੰ ਪੰਥ ਬਣਾਇਆ ਹੈ।

ਸਾਡਾ **ਗੁਰਮੰਤ੍ਰ** (ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ), **ਮੂਲ ਮੰਤਰ** (੧ੴ ਸਤਿਗੁਰ ਪ੍ਰਸਾਦਿ ਤੱਕ), ਸਾਡਾ ਨਿਤਨੇਮ, ਸਾਡੀ ਪੰਜ ਕਕਾਰੀ ਵਰਦੀ **ਜਥੇਬੰਦੀ ਦੀ ਨਿਸ਼ਾਨੀ** ਹੈ।

ਇਹ ਸਾਰੇ ਸਿਧਾਂਤ ਸਿੱਖ ਆਚਰਨ ਲਈ ਵੰਗਾਰ ਹਨ। ਸਿੱਖ ਵਲੋਂ ਆਪਣਾ ਐਲਾਨ ਹੈ ਕਿ ਮੇਰੇ ਪਾਸੋਂ ਘੱਟੋ ਘੱਟ ਇਸ ਮਿਆਰ ਦੀ ਆਸ ਕੀਤੀ ਜਾ ਸਕਦੀ ਹੈ। ਉਸਦਾ ਸ੍ਵੈ-ਮਾਣ ਹੈ ਕਿ ਮੈਂ ਇਸ ਆਸ ਤੇ ਪੂਰਾ ਉਤਰਾਂਗਾ।

**"ਪ੍ਰਿਥਮ ਰਹਤ ਯਹ ਜਾਨ**
**ਖੰਡੇ ਕੀ ਪਾਹੁਲ ਛਕੇ॥**
**ਸੋਈ ਸਿੰਘ ਪ੍ਰਧਾਨ**
**ਅਵਰ ਨ ਪਾਹੁਲ ਜੋ ਲਏ॥ ੬॥"**
**"ਪਰ ਨਾਰੀ ਜੂਆ ਅਸਤ**
**ਚੋਰੀ ਮਦਰਾ ਜਾਨ॥**
**ਪਾਂਚ ਐਬ ਜਿਹ ਜਗਤ ਮਹਿ**
**ਤਜੇ ਸੁ ਸਿੰਘ ਸੁਜਾਨ॥"**

ਕੇਸਾਂ ਦੀ ਬੇਅਦਬੀ ਨਹੀਂ ਕਰਾਂਗਾ। ਕੁੱਠਾ ਨਹੀਂ ਖਾਵਾਂਗਾ। ਪਰ ਨਾਰੀ ਪਰ ਪੁਰਖ ਦਾ ਸੰਗ ਨਹੀਂ ਕਰਾਂਗਾ ਅਤੇ ਤੰਬਾਕੂ ਦਾ ਸੇਵਨ ਨਹੀਂ ਕਰਾਂਗਾ।

ਮੈਂ ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥ ਗੁਰੂ ਹੁਕਮ ਦੀ ਪਾਲਣਾ ਕਰਦਿਆਂ ਸਿਰ ਗੁੰਮ, ਨੜੀਮਾਰ (ਜੋ ਸਿੱਖ ਹੋ ਕੇ ਇਹ ਕੰਮ ਕਰਦਾ ਹੈ) ਦਾ ਸੰਗ ਨਹੀਂ ਕਰਾਂਗਾ। ਮੀਣੇ, ਰਾਮਰਾਈਏ ਅਤੇ ਮਸੰਦ ਦੀ ਸੰਗਤ ਤੋਂ ਪਾਸੇ ਰਹਾਂਗਾ।

ਪੰਥ ਸੇਵਾ ਅਤੇ ਗੁਰਦੁਆਰਿਆਂ ਦੀ ਟਹਿਲ ਵਿਚ ਤਤਪਰ ਰਹਿਣਾ, ਆਪਣੀ ਕਮਾਈ ਵਿੱਚੋਂ ਦਸਵੰਧ ਦੇਣਾ ਆਦਿ ਸਾਰੇ ਕੰਮ ਗੁਰਮਤਿ ਅਨੁਸਾਰ ਕਰਨੇ।

ਧਾਰਮਿਕ ਗ੍ਰੰਥ ਅੰਦਰ ਕਿਸੇ ਧਰਮ ਨੂੰ ਜਥੇਬੰਦ ਰੱਖਣ ਲਈ ਬੜੀ ਸਮਰੱਥਾ ਹੁੰਦੀ ਹੈ ਪਰ ਸਾਡੇ ਤਾਂ ਰਹਿਬਰ ਹੀ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਪੰਥਕ ਏਕਤਾ ਦੀ ਮਹਾਨ ਕੜੀ ਹਨ। ਇਸਦਾ ਭਾਵ ਹੈ ਪ੍ਰਮਾਤਮਾ ਦਾ ਵਿਸ਼ੇਸ਼ ਰੂਪ ਬਾਣੀ ਜੋ

*(ਬਾਕੀ ਪੰਨਾ 13 'ਤੇ)*

# ਅੰਮ੍ਰਿਤ—ਇਕ ਪ੍ਰਣ

ਸ: ਗੁਰਮੀਤ ਸਿੰਘ, ਕੁਰਾਲੀ (ਰੋਪੜ)

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ 30 ਮਾਰਚ, 1699 ਈ: ਨੂੰ ਭਾਰੀ ਇਕੱਠ ਵਿਚ ਵੰਗਾਰ ਪਾਈ ਕਿ **"ਧਰਮ ਦੀ ਖ਼ਾਤਰ ਇਕ ਸਿਰ ਦੀ ਲੋੜ ਹੈ"** ਤਾਂ ਇੱਕ-ਇੱਕ ਕਰਕੇ ਪੰਜਾਂ ਸਿੱਖਾਂ ਨੇ ਸਿਰ ਭੇਟ ਕੀਤੇ ਅਤੇ ਲਿਸ਼ਕਦੀ ਤਲਵਾਰ ਦੀ ਧਾਰ ਅੱਗੇ ਸਿਰ ਕੁਰਬਾਨ ਕਰਨ ਲਈ ਬਹੁਤ ਸਾਰਿਆਂ ਨੇ ਪ੍ਰਣ ਕੀਤਾ। ਗੁਰੂ ਤੇ ਅਥਾਹ ਭਰੋਸਾ ਰੱਖ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਦੀ ਪੂਰਤੀ ਲਈ ਮੋਢੇ ਨਾਲ ਮੋਢਾ ਡਾਹ ਕੇ ਤੁਰੇ ਅਤੇ ਅੰਤ ਤੱਕ ਅੰਮ੍ਰਿਤ ਛਕਣ ਸਮੇਂ ਕੀਤੇ ਪ੍ਰਣ ਨੂੰ ਪੂਰਾ ਕੀਤਾ।

ਅਹਿਮਦਸ਼ਾਹ ਬਟਾਲੀਏ ਅਤੇ ਬੂਟੇ ਸ਼ਾਹ ਵਰਗੇ ਮੁਸਲਮਾਨ ਲਿਖਾਰੀਆਂ ਨੇ ਖਾਲਸੇ ਦੀ ਸਾਜਨਾ ਸਮੇਂ ਗੁਰੂ ਜੀ ਵਲੋਂ ਕਹੇ ਬਚਨ ਕਲਮਬੰਦ ਕੀਤੇ ਹਨ :

'ਮੇਰੀ ਇੱਛਾ ਹੈ ਕਿ ਤੁਸੀਂ ਸਭ ਇਕ ਮੱਤ ਦੇ ਅਨੁਯਾਈ ਬਣੋ, ਅੰਮ੍ਰਿਤ ਛਕੋ, ਪਿਆਰ ਨਾਲ ਰਹੋ ਅਤੇ ਘ੍ਰਿਣਾ ਦੀ ਭਾਵਨਾ ਮਨ ਵਿਚ ਨਾ ਰੱਖੋ।'

ਧੰਨ ਹਨ ਉਹ ਸਿੱਖ! ਜੋ ਕਲਗੀਧਰ ਸੱਚੇ ਪਾਤਸ਼ਾਹ ਜੀ ਦੇ ਹੁਕਮ ਨੂੰ ਮੰਨ ਕੇ ਲਾਸਾਨੀ ਸ਼ਹੀਦੀਆਂ ਪ੍ਰਾਪਤ ਕਰਦੇ ਰਹੇ ਅਤੇ ਮਹਾਨ ਸਿਧਾਂਤਾਂ ਦੀ ਰੱਖਿਆ ਕੀਤੀ। ਗੱਲ ਕੀ, ਉਨ੍ਹਾਂ ਕੀਤੇ ਪ੍ਰਣ ਨੂੰ ਤੋੜ ਨਿਭਾਇਆ। ਸਤਿਗੁਰਾਂ ਨੇ ਸਿੱਖਾਂ ਵਿਚ ਅਜਿਹੀ ਰੂਹ ਤੇ ਰੂਹਾਨੀਅਤ ਭਰੀ ਕਿ ਉਹ ਸਾਹਸੀ ਤੇ ਜ਼ਿੰਦਾ ਦਿਲ ਬਣ ਗਏ ਤੇ ਪ੍ਰਭੂ ਦੀ ਰਜ਼ਾ ਵਿਚ ਸਦਾ ਖਿੜਾਉ ਅਤੇ ਟਿਕਾਉ ਵਿਚ ਆਨੰਦ ਮਾਣਦੇ ਰਹੇ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਸਿੱਖੀ ਵਿਚ ਸ਼ਾਮਲ ਹੋਣ ਲਈ 'ਚਰਨ-ਪਾਹੁਲ' ਲੈਣੀ ਪੈਂਦੀ ਸੀ, ਜੋ ਹੁਣ 'ਖੰਡੇ ਬਾਟੇ ਦੇ ਅੰਮ੍ਰਿਤ' ਵਿਚ ਬਦਲ ਦਿੱਤੀ ਗਈ ਹੈ। ਸਿੱਖੀ ਮਾਰਗ ਤੇ ਚੱਲਣ ਵਾਲੇ ਹਰ ਸਿੱਖ ਲਈ ਅੰਮ੍ਰਿਤ ਛਕਣਾ ਜ਼ਰੂਰੀ ਹੈ। ਇਸ ਤੋਂ ਭਾਵ ਗੁਰੂ ਵਾਲੇ ਬਣ ਕੇ ਸੁਚੱਜੀ ਜੀਵਨ ਜਾਚ ਅਪਣਾਉਣਾ ਹੈ। ਜਬਰ ਤੇ ਜ਼ੁਲਮ ਵਿਰੁੱਧ ਲੜਨਾ ਹੈ। ਭਾਈ ਦੇਸਾ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਦਸਮ ਪਾਤਸ਼ਾਹ ਜੀ ਦੇ ਬਚਨਾਂ ਨੂੰ ਇੰਝ ਅੰਕਿਤ ਕਰਦੇ ਹਨ :

**ਪ੍ਰਿਥਮ ਰਹਤ ਯਹ ਜਾਨ,**
**ਖੰਡੇ ਕੀ ਪਾਹੁਲ ਛਕੇ ॥**
**ਸੋਈ ਸਿੰਘ ਪ੍ਰਧਾਨ,**
**ਅਵਰ ਨ ਪਾਹੁਲ ਜੋ ਲਏ ॥ ੬ ॥**

ਦਸਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ :

**ਰਹਣੀ ਰਹੈ ਸੋਈ ਸਿਖ ਮੇਰਾ ॥**
**ਵਹ ਠਾਕੁਰ, ਮੈਂ ਉਸ ਕਾ ਚੇਰਾ ॥ ੮੬ ॥**

*(ਰਹਿਤਨਾਮਾ ਭਾਈ ਦੇਸਾ ਸਿੰਘ)*

ਭਾਵ, ਅੰਮ੍ਰਿਤ ਛਕ ਕੇ ਗੁਰੂ ਉਪਦੇਸ਼ਾਂ ਦੀ ਕਮਾਈ ਕਰਨੀ ਪੈਂਦੀ ਹੈ। ਆਪਣੇ ਜੀਵਨ ਨੂੰ ਰਹਿਤ ਮਰਯਾਦਾ ਵਿਚ ਢਾਲਣ ਨਾਲ ਗੁਰੂ ਦੀ ਰਹਿਮਤ ਪ੍ਰਾਪਤ ਹੁੰਦੀ ਹੈ। ਜੋ ਰਹਿਤ ਦੇ ਧਾਰਨੀ ਨਹੀਂ, ਉਹ ਗੁਰੂ ਦੀਆਂ ਖੁਸ਼ੀਆਂ ਨਹੀਂ ਪ੍ਰਾਪਤ ਕਰ ਸਕਦੇ। **'ਅੰਮ੍ਰਿਤ' ਗੁਰੂ ਨਾਲ ਕੀਤਾ ਪ੍ਰਣ ਹੈ ਅਤੇ ਸਿੱਖੀ ਵਿਚ ਪ੍ਰਵੇਸ਼ ਵੀ।** ਅੰਮ੍ਰਿਤ ਪਾਨ ਕੀਤੇ ਬਗ਼ੈਰ ਸਿੱਖ ਨਹੀਂ ਅਖਵਾਇਆ ਜਾ ਸਕਦਾ। ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਵਿਚ ਸਿੱਖ ਦੀ ਪਰਿਭਾਸ਼ਾ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਉਹ ਹੀ ਸਿੱਖ ਹੈ ਜੋ ਖੰਡੇ ਬਾਟੇ ਦਾ ਅੰਮ੍ਰਿਤ ਛਕਦਾ ਹੈ।

ਅੰਮ੍ਰਿਤ ਛਕ ਕੇ ਪੰਜ ਕਕਾਰੀ ਵਰਦੀ ਧਾਰਨੀ ਜ਼ਰੂਰੀ ਹੈ। ਕਕਾਰ ਹਮੇਸ਼ਾ ਅੰਗ-ਸੰਗ ਰਹਿਣੇ ਚਾਹੀਦੇ ਹਨ। ਸਿੱਖ ਨੇ ਬਾਣੇ ਦੀ ਲਾਜ ਰੱਖਣੀ ਹੈ; ਭਾਵ, ਬਾਹਰਲੇ ਸਰੂਪ ਵਿਚ ਪੰਜ ਕਕਾਰ ਧਾਰਨੇ ਹਨ ਜੋ ਸਿੱਖ ਦੇ ਅੰਦਰਲੇ ਭਾਵਾਂ ਦੀ ਵੀ ਤਰਜਮਾਨੀ ਕਰਦੇ ਹਨ ਅਤੇ ਗਰੀਬ ਤੇ ਨਿਆਸਰੇ ਲੋਕਾਂ ਤੇ ਜ਼ੁਲਮ ਕਰਨ ਵਾਲੇ ਜ਼ਾਲਮਾਂ ਨੂੰ ਸੋਧਣ ਦੀ ਪ੍ਰੇਰਨਾ ਦਿੰਦੇ ਹਨ। ਕਕਾਰਾਂ ਨੂੰ ਗੁਰੂ ਦੀ ਦਾਤ ਸਮਝਦਿਆਂ ਸਿੱਖ ਦੇ ਅੰਦਰ ਗੁਰੂ ਪ੍ਰਤੀ ਪਿਆਰ, ਸ਼ਰਧਾ ਪੈਦਾ ਹੁੰਦੀ ਹੈ ਅਤੇ ਮਨ ਵਿਚ ਇਨ੍ਹਾਂ ਨੂੰ ਅੰਤ ਤੱਕ ਤੋੜ ਨਿਭਾਏ ਜਾਣ ਦਾ ਜਜ਼ਬਾ ਤੇ ਜ਼ਬਤ ਪੈਦਾ ਹੁੰਦਾ ਹੈ।

ਅੰਮ੍ਰਿਤ ਪਾਨ ਕਰਦੇ ਸਮੇਂ ਸਿੱਖ ਗੁਰੂ ਪ੍ਰਤੀ ਭਰੋਸਾ ਰੱਖ ਕੇ ਸਿੱਖੀ ਸਿਧਾਂਤਾਂ ਉੱਤੇ ਚੱਲਣ ਦਾ ਪ੍ਰਣ ਸਿਰ ਝੁਕਾਅ ਕੇ ਕਰਦਾ ਹੈ; ਭਾਵ, ਆਪਣੀ ਮੱਤ ਤਿਆਗ ਕੇ ਗੁਰੂ ਦੀ ਮੱਤ ਨੂੰ ਗ੍ਰਹਿਣ ਕਰਦਾ ਹੈ। ਜੋ ਗੁਰੂ ਦੀ ਮੱਤ ਤਿਆਗ ਕੇ ਆਪਣੀ ਮੱਤ ਅਨੁਸਾਰ ਕੰਮ ਕਰਦਾ ਹੈ ਜਾਂ ਗੁਰੂ ਪ੍ਰਤੀ ਕੀਤੇ ਪ੍ਰਣ ਨੂੰ ਤੋੜਦਾ ਹੈ ਉਹ ਨਾ ਘਰ ਦਾ ਰਹਿੰਦਾ ਹੈ ਅਤੇ ਨਾ ਹੀ ਘਾਟ ਦਾ। ਉਸ ਨੂੰ ਨਾ ਤਾਂ ਗੁਰਸਿੱਖ ਅਤੇ ਨਾ ਹੀ ਗੁਰੂ ਸਾਹਿਬ ਕੋਈ ਮਾਨਤਾ ਦਿੰਦੇ ਹਨ; ਭਾਵ, ਉਸ ਨੂੰ ਕੋਈ ਢੋਈ ਨਹੀਂ ਮਿਲਦੀ। ਗੁਰੂ ਜੀ ਦੀ ਸ਼ਰਤ ਹੈ :

**ਧਰੇ ਕੇਸ ਪਾਹੁਲ ਬਿਨਾ,**
**ਭੇਖੀ ਮੂੜਾ ਸਿਖ ॥**
**ਮੇਰਾ ਦਰਸ਼ਨ ਨਾਹਿ ਤਿਸ,**
**ਪਾਪੀ ਤਿਆਗੇ ਭਿਖ ॥ ੫ ॥**

*(ਰਹਿਤਨਾਮਾ ਭਾਈ ਸਾਹਿਬ ਸਿੰਘ)*

## ਗੁਰੂ ਦੀ ਲੋੜ :

ਗੁਰੂ ਦੇ ਗਿਆਨ ਪ੍ਰਕਾਸ਼ ਨਾਲ ਪਰਮਾਤਮਾ ਤੱਕ ਅਪੜਨ ਲਈ ਗੁਰੂ ਵਲੋਂ ਦੱਸੇ ਰਾਹ ਤੇ ਤੁਰਦਿਆਂ ਸੁਚੱਜੀ ਜੀਵਨ ਜਾਚ ਅਪਨਾ ਕੇ ਜੀਵਨ ਸਫਲਾ ਕਰਨ ਲਈ ਸੱਚੇ ਗੁਰੂ ਦੀ ਲੋੜ ਹੁੰਦੀ ਹੈ। ਪਰਮਾਤਮਾ ਤੱਕ ਪੁੱਜਣ ਲਈ ਗੁਰੂ ਅਗਵਾਈ ਦਿੰਦਾ ਹੈ ਅਤੇ ਸਿੱਖ ਉਸੇ ਰਾਹ ਤੁਰ ਕੇ ਉਸ ਪ੍ਰਭੂ ਦੀ ਕ੍ਰਿਪਾ ਦਾ ਪਾਤਰ ਬਣਦਾ ਹੈ। ਇਸੇ ਲਈ ਗੁਰੂ ਦੀ ਵਿਸ਼ੇਸ਼ ਲੋੜ ਹੈ। 'ਗੁਰੂ ਬਿਨਾਂ ਗਤ ਨਹੀਂ' ਕਹਾਵਤ ਅਨੁਸਾਰ ਗੁਰੂ ਤੋਂ ਬਿਨਾਂ ਹਨ੍ਹੇਰਾ

ਹੀ ਛਾਇਆ ਰਹਿੰਦਾ ਹੈ। ਗੁਰੂ ਅੰਗਦ ਦੇਵ ਜੀ ਦਾ ਫੁਰਮਾਨ ਹੈ :

**ਜੇ ਸਉ ਚੰਦਾ ਉਗਵਹਿ,**
**ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ,**
**ਗੁਰ ਬਿਨੁ ਘੋਰ ਅੰਧਾਰ ॥**

*(ਆਸਾ ਕੀ ਵਾਰ–੪੬੩)*

ਇਸ ਲਈ ਆਪਣੀ ਮੱਤ ਦਾ ਤਿਆਗ ਕਰਕੇ ਗੁਰੂ ਉਪਦੇਸ਼ਾਂ ਨੂੰ ਕਮਾਉਣਾ ਪੈਂਦਾ ਹੈ। ਜੀਵਨ ਵਿਚ ਰੱਬੀ ਗੁਣ ਤੇ ਸਹਿਜ ਗੁਰਬਾਣੀ ਦੇ ਓਟ ਆਸਰੇ ਹੀ ਪੈਦਾ ਹੁੰਦੇ ਹਨ। ਸਰਬੱਤ ਦੇ ਭਲੇ ਲਈ ਸਿੱਖ ਨੇ ਨਿਆਰਾਪਨ ਕਾਇਮ ਰੱਖਣਾ ਹੈ।

ਅਨੁਸ਼ਾਸ਼ਿਤ ਜੀਵਨ ਜਿਊਣਾ ਹੀ ਸਤਿਗੁਰਾਂ ਦੀ ਬਖ਼ਸ਼ਿਸ਼ ਹੈ। ਇਸ ਲਈ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ ਜ਼ਰੂਰੀ ਹੈ।

### ਸੰਤ ਬਾਬੇ

ਵੇਖਣ ਨੂੰ ਆਉਂਦਾ ਹੈ ਕਿ ਸਾਡੇ ਸੰਤ/ਬਾਬੇ ਭਾਵੇਂ ਪੰਥਕ ਮਰਯਾਦਾ ਦੀਆਂ ਧੱਜੀਆਂ ਉਡਾਉਂਦੇ ਹਨ, ਪਰ ਅੰਮ੍ਰਿਤ ਛਕਣ ਦੀ ਪ੍ਰੇਰਨਾ ਜ਼ਰੂਰ ਕਰਦੇ ਹਨ। ਅਸਲ ਵਿਚ ਉਹ ਡੇਰੇ ਦਾ ਚੇਲਾ ਬਣਾਉਣ ਲਈ ਹੀ ਅੰਮ੍ਰਿਤ ਛਕਾਉਂਦੇ ਹਨ, ਗੁਰੂ ਦਾ ਸਿੱਖ ਬਣਾਉਣ ਲਈ ਨਹੀਂ। ਦੀਵਾਨਾਂ ਸਮੇਂ ਸੰਗਤਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕਰਦੇ ਹਨ ਪਰ ਜੋ ਅੰਮ੍ਰਿਤਪਾਨ ਕਰਦੇ ਹਨ ਉਹ ਸਿੱਖੀ ਸਿਧਾਂਤਾਂ ਤੇ ਰਹਿਤ ਮਰਯਾਦਾ ਤੋਂ ਜਾਣੂੰ ਨਹੀਂ ਹੁੰਦੇ ਅਤੇ ਨਾ ਹੀ ਪਹਿਲਾਂ ਤਿਆਗੀ ਕਰਵਾਈ ਜਾਂਦੀ ਹੈ। ਕੇਵਲ ਜਜ਼ਬਾਤੀ ਹੋ ਕੇ ਅੰਮ੍ਰਿਤ ਪਾਨ ਕਰਦੇ ਹਨ। ਕਈ ਬਾਬੇ ਤਾਂ ਛੋਟੇ ਬੱਚਿਆਂ, ਸਿਰ ਮੁੰਨੇ ਅਤੇ ਨਸ਼ੱਈ ਬੰਦਿਆਂ ਨੂੰ ਵੀ ਅੰਮ੍ਰਿਤ ਛਕਾ ਦਿੰਦੇ ਹਨ। ਉਨ੍ਹਾਂ ਵਿਚ ਨਾ ਤਾਂ ਗੁਰੂ ਪ੍ਰਤੀ ਭਰੋਸਾ ਹੁੰਦਾ ਹੈ ਅਤੇ ਨਾ ਹੀ ਸ਼ਰਧਾ। ਉਹ ਅੰਮ੍ਰਿਤ ਦੇ ਅਭਿਲਾਖੀ ਹੀ ਨਹੀਂ ਹੁੰਦੇ। ਨਤੀਜਾ ਇਹ ਨਿਕਲਦਾ ਹੈ ਕਿ ਉਨ੍ਹਾਂ ਸਿੱਖਾਂ ਵਿਚੋਂ ਬਹੁਤ ਸਾਰੇ ਅੰਮ੍ਰਿਤ ਭੰਗ ਕਰ ਦਿੰਦੇ ਹਨ। ਬਾਬਿਆਂ ਦੀ ਗੁਰੂ ਵਾਲੇ ਬਣਾਏ ਜਾਣ ਦੀ ਗਿਣਤੀ ਇਕ ਦਮ ਘਟ ਜਾਂਦੀ ਹੈ। ਕੁਝ ਲੋਕ ਅਜਿਹੇ ਵੀ ਹਨ ਜੋ ਕਕਾਰ ਪਾ ਰੱਖਦੇ ਹਨ ਪਰ ਉਨ੍ਹਾਂ ਨੂੰ ਗੁਰਬਾਣੀ ਤੇ ਇਤਿਹਾਸ ਬਾਰੇ ਕੁਝ ਵੀ ਪਤਾ ਨਹੀਂ ਹੁੰਦਾ ਅਤੇ ਨਾ ਹੀ ਉਹ ਨਿਤਨੇਮ ਆਦਿ ਧਰਮ-ਕਰਮ ਕਰਦੇ ਹਨ। ਕੁਝ ਮਨੁੱਖ ਤਾਂ ਵਾਰ-ਵਾਰ ਅੰਮ੍ਰਿਤ ਛਕਦੇ ਹਨ ਅਤੇ ਭੰਗ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਅੰਮ੍ਰਿਤ ਦੀ ਬੇਅਦਬੀ ਕੀਤੀ ਜਾਂਦੀ ਹੈ।

### ਰਹਿਤ ਦੀ ਕਮਾਈ :

ਸਤਿਗੁਰਾਂ ਦੀ ਦੱਸੀ ਰਹਿਤ ਕਮਾਉਣ ਲਈ ਗੁਰੂ ਵਾਲੇ ਬਣਨ ਤੋਂ ਪਹਿਲਾਂ ਸਿੱਖੀ ਬਾਰੇ ਮੁੱਢਲੀ ਜਾਣਕਾਰੀ ਲੈਣੀ ਬਣਦੀ ਹੈ। ਸਿੱਖ ਰਹਿਤ ਮਰਯਾਦਾ ਦੀ ਹਰ ਮਦ ਬਾਰੇ ਜਾਣਕਾਰੀ ਦਿੱਤੀ ਜਾਵੇ ਤਾਂ ਕਿ ਅੰਮ੍ਰਿਤਪਾਨ ਕਰਨ ਵਾਲੇ ਮਨੁੱਖ ਅੰਦਰ ਗੁਰੂ ਪ੍ਰਤੀ ਸ਼ਰਧਾ, ਪਿਆਰ ਤੇ ਨਿਰਮਲ ਭਉ ਪੈਦਾ ਹੋਵੇ। ਮਨੁੱਖ ਦੇ ਅੰਦਰ ਸਿੱਖ ਬਣਨ ਦੀ ਚਾਹ ਪੈਦਾ ਹੋਈ ਹੋਵੇ। ਇਥੋਂ ਤੱਕ ਕਿ ਕਕਾਰ ਪਾ ਕੇ ਰੱਖਣ ਦੀ ਆਦਤ ਪਾਈ ਜਾਵੇ ਅਤੇ ਗੁਰਬਾਣੀ ਬਾਰੇ ਵੀ ਜਾਣਕਾਰੀ ਹੋਵੇ। ਅੰਮ੍ਰਿਤ ਕੇਵਲ ਅਭਿਲਾਖੀ ਨੂੰ ਹੀ ਛਕਾਉਣਾ ਚਾਹੀਦਾ ਹੈ।

ਇਸ ਤਰ੍ਹਾਂ ਇਕ ਵਾਰ ਗੁਰੂ ਦੇ ਸਨਮੁਖ ਹੋ ਕੇ ਅੰਮ੍ਰਿਤਪਾਨ ਕਰਦਿਆਂ ਪ੍ਰਣ ਕਰਨ ਵਾਲਾ ਸਿੱਖ ਗੁਰੂ ਦੀ ਕਿਰਪਾ ਦਾ ਪਾਤਰ ਬਣਦਾ ਹੈ। ਅਜਿਹੇ ਗੁਰਸਿੱਖ (ਮਰਦ ਅਤੇ ਬੀਬੀਆਂ) ਹੀ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਵਿਚ ਸਫ਼ਲ ਹੋ ਸਕਦੇ ਹਨ। •

---

## ਨਾਨਕ ਵੈਸਾਖੀਂ ਪ੍ਰਭੁ ਪਾਵੈ.....(ਸਫ਼ਾ 11 ਦੀ ਬਾਕੀ)

ਪ੍ਰਮਾਤਮਾ ਦੀ ਇੱਛਾ ਹੈ; ਉਸ ਦੀ ਇੱਛਾ ਹੀ ਉਸ ਨੂੰ ਨਿਰਗੁਣ ਤੋਂ ਸਰਗੁਣ ਸਰੂਪ ਵੱਲ ਲਿਆਉਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਉਸ ਦੀ ਇੱਛਾ ਦਾ ਸਰੂਪ ਹਨ। ਪ੍ਰਮਾਤਮਾ ਮਨੁੱਖ ਦੀ ਹੋਣੀ ਵੇਖਣੀ ਚਾਹੁੰਦਾ ਹੈ ਕਿ ਮਨੁੱਖ ਪਰਮਾਤਮਾ ਦਾ ਰੂਪ ਬਣ ਸਕੇ। ਇਹ ਕਿਵੇਂ ਹੋ ਸਕਦਾ ਹੈ ?ਗੁਰਬਾਣੀ ਅੰਦਰ ਦਰਸਾਇਆ ਗਿਆ ਹੈ। ਅਸੀਂ ਗੁਰਬਾਣੀ ਅਨੁਸਾਰ ਹੋ ਕੇ ਹੀ ਉਸ ਪ੍ਰਭੂ ਦਾ ਰੂਪ ਹੋ ਸਕਦੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਸਿੱਖ ਅਤੇ ਪ੍ਰਮਾਤਮਾ ਵਿਚ ਜਾਮਨ ਹਨ।

ਸਾਡੇ ਸਾਰੇ ਪ੍ਰਣ ਇਸਦੇ ਸਾਹਮਣੇ ਹੋਣਗੇ। ਸਾਡੀਆਂ ਸਾਰੀਆਂ ਰਸਮਾਂ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਹੋਣਗੀਆਂ। ਸਾਡੀਆਂ ਪੰਥਕ ਤੇ ਜਾਤੀ ਅਰਦਾਸਾਂ ਇਸਦੇ ਸਾਹਮਣੇ ਹੋਣਗੀਆਂ। ਹਰ ਦੁੱਖ ਸੁਖ ਵਿਚ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਤੱਕਾਂਗੇ। ਸਾਡੇ ਗੁਰਮਤੇ ਇਸ ਦੀ ਹਜ਼ੂਰੀ ਵਿਚ ਹੋਣਗੇ। ਹਰ ਸਿੱਖ ਜਿਸ ਵੇਲੇ ਵੀ ਚਾਹੇ ਗੁਰੂ ਨਾਲ ਇਸ ਤਰ੍ਹਾਂ ਗੱਲਾਂ ਕਰ ਸਕਦਾ ਹੈ ਜਿਸ ਤਰ੍ਹਾਂ ਆਪਣੇ ਪਿਤਾ ਨਾਲ ਕਰ ਸਕਦਾ ਹੈ।

**ਜੋ ਸਿਖ ਗੁਰਦਰਸ਼ਨ ਕੀ ਚਾਹਿ ॥**
**ਦਰਸ਼ਨ ਕਰੈ ਗ੍ਰੰਥ ਜੀ ਆਹਿ ॥...**
**ਜੋ ਮਮ ਸਾਥ ਚਹੈ ਕਰਿ ਬਾਤ ॥**
**ਗ੍ਰੰਥ ਜੀ ਪੜੈ ਬਿਚਾਰਹਿ ਸਾਥ ॥ ੧੦।**
**ਜੋ ਮੁਝ ਬਚਨ ਸੁਨਨ ਕੀ ਚਾਹਿ ॥**
**ਗ੍ਰੰਥ ਜੀ ਪੜੈ ਸੁਣੈ ਚਿਤ ਲਾਇ ॥**
**ਮੇਰਾ ਰੂਪ ਗਰੰਥ ਜੀ ਜਾਨ ॥**
**ਇਸ ਮੈ ਭੇਦ ਨ ਰੰਚਕ ਮਾਨ ॥**
**ਗੁਰੂ ਦਰਸ ਜਿਹ ਦੇਖਨਾ**
**ਸ੍ਰੀ ਗੁਰੂ ਗਰੰਥ ਦਰਸਾਇ ॥**
**ਬਾਤ ਕਰਨ ਗੁਰੂ ਸੋਂ ਚਹੈ**
**ਪੜੈ ਗ੍ਰੰਥ ਮਨ ਲਾਇ ॥**

*(ਗੁ. ਬਿ. ਪਾ: ੬)*

ਗੁਰੂ ਅਨੁਸਾਰੀ ਹੋ ਕੇ ਹਰ ਸਿੱਖ ਸਿੱਖੀ ਚਿੰਨ੍ਹਾਂ ਨੂੰ ਧਾਰਦਾ ਹੋਇਆ ਗੁਰਦੁਆਰੇ ਸੰਗਤ ਵਿਚ ਹਾਜ਼ਰ ਹੋਵੇ। ਸੰਗਤ ਅਤੇ ਪੰਗਤ ਦੀ ਪਾਲਣਾ ਕਰੇ। 'ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੈ' ਲਈ ਰੋਜ਼ ਅਰਦਾਸ ਕਰਨੀ ਬਣਦੀ ਹੈ। ਇਹ ਸਾਡੀ ਜਥੇਬੰਦਕ ਸਾਂਝ ਨੂੰ ਵਧਾਂਦੇ ਹਨ। ਸਾਡੀ ਸ਼ਖਸੀਅਤ ਦੀ ਘਾੜਤ ਘੜਦੇ ਹਨ। ਫਿਰ ਸਿੱਖ ਨੂੰ ਇਹ ਖੁਸ਼ੀ ਭਰਿਆ ਜੀਵਨ ਬਖ਼ਸ਼ਦੇ ਹਨ। •

# ਸਿੱਖ ਲਹਿਰ ਵਿਚ ਗੁਰੂ ਅੰਗਦ ਦੇਵ ਜੀ ਦਾ ਯੋਗਦਾਨ

—ਸ: ਕਿਰਪਾਲ ਸਿੰਘ 'ਚੰਦਨ', ਲੁਧਿਆਣਾ

ਸਿੱਖ ਲਹਿਰ ਸੰਸਾਰ ਦੇ ਇਤਿਹਾਸ ਵਿਚ ਆਪਣੀ ਹੀ ਕਿਸਮ ਦੀ ਲਹਿਰ ਹੈ। ਜਿਥੇ ਇਹ ਅਧਿਆਤਮਿਕਤਾ ਵਿਚੋਂ ਉਪਜੀ ਹੈ, ਉਥੇ ਇਹ ਸਮਾਜਿਕ, ਆਰਥਕ ਤੇ ਰਾਜਨੀਤਿਕ ਕ੍ਰਾਂਤੀ ਦਾ ਕਾਰਨ ਵੀ ਬਣੀ ਹੈ।

ਗੁਰੂ ਨਾਨਕ ਸਾਹਿਬ ਨੇ ਤਤਕਾਲੀ ਸਮਾਜ ਦੀ ਹਰ ਪੱਖੋਂ ਪਰਖ ਕੀਤੀ। ਉਨ੍ਹਾਂ ਅਧਿਆਤਮਿਕਤਾ ਦੀ ਥਾਂ 'ਤੇ ਕਰਮ-ਕਾਂਡਾਂ, ਭੇਖਾਂ ਤੇ ਅੰਧ-ਵਿਸ਼ਵਾਸਾਂ ਦੇ ਫੈਲਾਅ; ਸਮਾਜ ਵਿਚ ਜਾਤ-ਪਾਤ, ਅਮੀਰੀ-ਗਰੀਬੀ ਤੇ ਹਿੰਦੂ, ਮੁਸਲਮਾਨ ਦੇ ਵਿਤਕਰੇ, ਭ੍ਰਿਸ਼ਟਾਚਾਰ, ਸ਼ੂਦਰਾਂ (ਦਲਿਤਾਂ) ਤੇ ਇਸਤਰੀਆਂ ਦੀ ਤਰਸਯੋਗ ਦਸ਼ਾ, ਪਵਿੱਤਰ ਸੰਸਾਰਕ ਰਿਸ਼ਤਿਆਂ ਵਿਚ ਧਨ ਨੂੰ ਮਹੱਤਤਾ, ਕਚਹਿਰੀਆਂ ਵਿਚ ਅਨਿਆਂ, ਵੱਢੀ-ਰਿਸ਼ਵਤਖੋਰੀ, ਡਰ-ਸਹਿਮ ਅਤੇ ਰਾਜਨੀਤਕ ਖੇਤਰ ਵਿਚ ਵਿਦੇਸ਼ੀਆਂ ਦੀ ਗੁਲਾਮੀ ਦੇ ਪ੍ਰਭਾਵ, ਰਾਜਿਆਂ ਦੀ ਲੁੱਟ-ਖਸੁੱਟ ਤੇ ਅਤਿਆਚਾਰ, ਖੱਤਰੀਆਂ-ਸੂਰਮਿਆਂ ਵਿਚ ਡਰਪੋਕਪੁਣਾ ਤੇ ਹਾਕਮਾਂ ਦੀ ਜੀ ਹਜ਼ੂਰੀ ਅਤੇ ਗਿਆਨ-ਵਿਹੂਣੀ ਤੇ ਸਾਹ-ਸਤ-ਹੀਣੀ ਪਰਜਾ ਦੀ ਅੱਤ ਤਰਸਯੋਗ ਦਸ਼ਾ ਨੂੰ ਵੇਖ ਕੇ ਮਨੁੱਖੀ ਜੀਵਨ ਦੇ ਹਰੇਕ ਖੇਤਰ ਵਿਚ ਕ੍ਰਾਂਤੀ (ਇਨਕਲਾਬ) ਦੀ ਲੋੜ ਨੂੰ ਸਮਝਿਆ। ਇਸ ਕਰਕੇ ਉਨ੍ਹਾਂ ਜੋ ਨਵੀਂ ਲਹਿਰ ਸਿੱਖ ਧਰਮ ਦੇ ਰੂਪ ਵਿਚ ਚਲਾਈ, ਉਸ ਦਾ ਮਨੋਰਥ ਸਮਾਜ ਨੂੰ ਪੂਰੀ ਤਰ੍ਹਾਂ ਬਦਲਣਾ ਸੀ। ਸੋ, ਇਸ ਲਹਿਰ ਨੂੰ **'ਸੰਪੂਰਨ ਕ੍ਰਾਂਤੀ ਦੀ ਲਹਿਰ'** ਕਹਿਣਾ ਹੀ ਉਚਿਤ ਹੈ। ਸਮਾਜ ਨੂੰ ਪੂਰੀ ਤਰ੍ਹਾਂ ਬਦਲਣ ਲਈ ਲੰਮੇ ਸਮੇਂ ਦੀ ਲੋੜ ਸੀ। ਇਸ ਲਈ ਇਹ ਕੰਮ ਦਸ ਗੁਰੂ-ਜਾਮਿਆਂ (ਸਰੀਰਾਂ) ਵਿਚ ਕੀਤਾ ਗਿਆ।

ਗੁਰੂ ਨਾਨਕ ਦੇਵ ਜੀ ਨੇ ਲਹਿਰ ਨੂੰ ਵਿਚਾਰਧਾਰਕ ਆਧਾਰ ਪ੍ਰਦਾਨ ਕਰਨ ਲਈ ਗੁਰਬਾਣੀ ਦੀ ਰਚਨਾ ਕੀਤੀ। ਲੰਮੇ-ਲੰਮੇ ਪ੍ਰਚਾਰ-ਦੌਰਿਆਂ ਵਿਚ ਉਨ੍ਹਾਂ ਸਿਰੜੀ ਵਿਅਕਤੀਆਂ (ਗੁਰਮੁਖਾਂ) ਦੀ ਭਾਲ ਕੀਤੀ ਜਿਹੜੇ ਇਸ ਲਹਿਰ ਦੇ ਫੈਲਾਅ ਵਿਚ ਸਹਾਈ ਹੋਣ। ਉਨ੍ਹਾਂ ਥਾਂ-ਥਾਂ 'ਸੰਗਤਾਂ' ਥਾਪੀਆਂ, ਜਿਹੜੀਆਂ ਇਸ ਲਹਿਰ ਨੂੰ ਚਲਾਉਣ ਲਈ 'ਸੈਨਿਕ' ਮੁਹੱਈਆ ਕਰਦੀਆਂ ਸਨ।

ਗੁਰੂ ਨਾਨਕ ਦੇਵ ਜੀ ਨੇ ਸਿੱਖ ਲਹਿਰ ਦਾ ਮੁੱਢ ਬੰਨ੍ਹ ਕੇ ਇਸ ਨੂੰ ਅੱਗੇ ਤੋਰਨ ਦੀ ਜ਼ਿੰਮੇਵਾਰੀ ਆਪਣੇ ਸਿੱਖ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਸਾਹਿਬ ਦਾ ਰੂਪ ਦੇ ਕੇ, ਬਖ਼ਸ਼ ਦਿੱਤੀ।

ਗੁਰੂ ਅੰਗਦ ਸਾਹਿਬ (ਸੰਨ 1504-1552) ਨੇ ਇਹ ਜ਼ਿੰਮੇਵਾਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ, ਹੁਕਮ ਮੰਨਣ ਅਤੇ ਉਨ੍ਹਾਂ ਅੱਗੇ ਪੂਰਨ ਤੌਰ ਤੇ ਆਤਮ-ਸਮਰਪਣ ਕਰਕੇ ਪ੍ਰਾਪਤ ਕੀਤੀ। ਆਪ ਜੀ ਨੇ ਜੋ ਮਹਾਨ ਅਤੇ ਕਠਿਨ ਕਾਰਜ ਕੀਤੇ, ਉਨ੍ਹਾਂ ਨਾਲ ਸਿੱਖ ਸੰਗਤਾਂ ਵਿਚੋਂ ਇਕ ਕੌਮ ਦੇ ਰੂਪ ਦੀ ਝਲਕ ਪੈਣੀ ਅਰੰਭ ਹੋ ਗਈ ਸੀ। ਇਤਿਹਾਸਕਾਰਾਂ ਅਨੁਸਾਰ ਆਪ ਜੀ ਦੇ ਗੁਰੂ-ਕਾਲ ਦੌਰਾਨ ਹੇਠ ਲਿਖੇ ਪ੍ਰਮੁੱਖ ਕਾਰਜ ਸਰੰਜਾਮ ਹੋਏ :

## 1. ਗੁਰਬਾਣੀ ਦੀ ਸਾਂਭ-ਸੰਭਾਲ

ਗੁਰੂ ਨਾਨਕ ਦੇਵ ਜੀ ਨੇ ਜਿਹੜੀ ਬਾਣੀ ਉਚਾਰੀ ਤੇ ਆਪਣੇ ਪ੍ਰਚਾਰ ਦੌਰਿਆਂ ਸਮੇਂ ਵੱਖ-ਵੱਖ ਭਗਤਾਂ ਦੇ ਉਤਰਾਧਿਕਾਰੀਆਂ/ਸ਼ਰਧਾਲੂਆਂ ਪਾਸੋਂ ਪ੍ਰਾਪਤ ਕੀਤੀ, ਉਹ ਬਾਣੀ ਆਪ ਇਕ ਪੋਥੀ ਦੇ ਵਿਚ ਲਿਖ ਲੈਂਦੇ ਸਨ। ਬਾਣੀ ਦੀ ਇਹ ਪੋਥੀ ਉਹ ਹਮੇਸ਼ਾ ਆਪਣੇ ਨਾਲ ਰੱਖਦੇ ਸਨ। ਸਤਿਗੁਰੂ ਜੀ ਦੇ ਮੱਕੇ ਤੇ ਹੋਰ ਮੁਸਲਮਾਨੀ ਇਲਾਕਿਆਂ ਵਿਚ ਜਾਣ ਸਮੇਂ, ਇਸ ਪੋਥੀ ਦੇ ਉਨ੍ਹਾਂ ਕੋਲ ਹੋਣ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਕੀਤਾ ਹੈ :

**ਬਾਬਾ ਫਿਰ ਮਕੇ ਗਇਆ,**
**ਨੀਲ ਬਸਤ੍ਰ ਧਾਰੇ ਬਨਵਾਰੀ ॥**
**ਆਸਾ ਹਥਿ 'ਕਿਤਾਬ' ਕਛਿ,**
**ਕੂਜਾ ਬਾਂਗ ਮੁਸੱਲਾ ਧਾਰੀ ॥**

*(ਵਾਰ ੧ : ੩੨)*

ਇਸੇ ਕਿਤਾਬ ਵੱਲ ਇਸ਼ਾਰਾ ਕਰਕੇ ਹਾਜੀਆਂ ਨੇ ਇਹ ਪੁੱਛਿਆ ਸੀ ਕਿ ਮੁਸਲਮਾਨ ਵੱਡਾ ਹੈ ਜਾਂ ਹਿੰਦੂ :

**ਪੁਛਨਿ, ਫੋਲਿ ਕਿਤਾਬ ਨੋ,**
**ਹਿੰਦੂ ਵਡਾ ਕਿ ਮੁਸਲਮਾਨੋਈ ॥**

*(ਵਾਰ ੧ : ੩੩)*

ਗੁਰਿਆਈ ਬਖਸ਼ਣ ਸਮੇਂ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੀ ਇਹ ਪੋਥੀ ਵੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ। ਇਸ ਬਾਰੇ ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ 57 ਵਿਚ ਇੰਝ ਲਿਖਿਆ ਗਿਆ ਹੈ :

**"ਤਿਤੁ ਮਹਲਿ ਜੋ ਸਬਦੁ ਹੋਆ,**
**ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ ॥"**

ਗੁਰਬਾਣੀ ਦੀ ਇਹ ਪੋਥੀ ਸਭ ਤੋਂ ਮਹੱਤਵਪੂਰਨ ਵਸਤੂ ਸੀ ਕਿਉਂਕਿ ਇਹ ਸਿੱਖ ਲਹਿਰ ਦਾ ਵਿਚਾਰਧਾਰਕ ਆਧਾਰ ਸੀ। ਸਿੱਖ ਲਹਿਰ ਦੇ ਉਦੈ ਹੋਣ ਨਾਲ ਇਸ ਦੇ ਵਿਰੋਧੀ ਵੀ ਪੈਦਾ ਹੋ ਗਏ ਸਨ। ਪੁਰਾਤਨ ਪੰਥੀ, ਜਾਤ-ਅਭਿਮਾਨੀ ਬ੍ਰਾਹਮਣ ਤੇ ਉਨ੍ਹਾਂ ਦੇ ਪਿਛਲੱਗ ਅਤੇ ਰਾਜ-ਸੱਤਾ ਦੇ ਮਾਲਿਕ 'ਰਾਜ ਅਭਿਮਾਨੀ' ਲੋਕ। ਇਨ੍ਹਾਂ ਤੋਂ ਬਾਣੀ ਨੂੰ ਬਚਾ ਕੇ ਰੱਖਣਾ ਤਾਂ ਕਿ ਇਸ ਵਿਚ ਰਲਾ ਨਾ ਪਾਇਆ ਜਾ ਸਕੇ, ਸਮੇਂ ਦੀ ਵੱਡੀ ਲੋੜ ਸੀ। ਗੁਰੂ ਅੰਗਦ ਦੇਵ ਜੀ ਨੇ ਇਹ ਕੰਮ ਬਾਖ਼ੂਬੀ ਨਿਭਾਇਆ।

ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ, (63 ਸਲੋਕ) ਵੀ ਇਸ ਪੋਥੀ ਵਿਚ ਦਰਜ ਕੀਤੇ। ਗੁਰੂ ਜੀ ਦੀ ਬਾਣੀ ਮਿਕਦਾਰ ਭਾਵੇਂ ਥੋੜ੍ਹੀ ਜਾਪਦੀ ਹੈ, ਪਰ ਇਸ ਵਿਚ ਜੀਵਨ ਦੀਆਂ ਅਟੱਲ ਸੱਚਾਈਆਂ ਨੂੰ ਅਤੀ ਸੰਖੇਪ ਵਿਚ ਬਿਆਨਿਆ ਗਿਆ ਹੈ। ਇਕ-ਇਕ ਸਲੋਕ ਸੰਪੂਰਨ ਸਿਧਾਂਤ ਨੂੰ

ਆਪਣੇ ਅੰਦਰ ਸਮੋਈ ਬੈਠਾ ਹੈ। ਕੁਝ ਉਦਾਹਰਣ ਵੇਖੋ :

(1) ਜਿਨੀ ਚਲਣੁ ਜਾਣਿਆ,
ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ,
ਕਾਜ ਸਵਾਰਣਹਾਰ ॥
*(ਗੁਰੂ ਗ੍ਰੰਥ ਸਾਹਿਬ, ੭੮੭)*

(2) ਗੁਰੁ ਕੁੰਜੀ, ਪਾਹੂ ਨਿਵਲੁ,
ਮਨੁ ਕੋਠਾ, ਤਨੁ ਛਤਿ ॥
ਨਾਨਕ, ਗੁਰ ਬਿਨੁ
ਮਨ ਕਾ ਤਾਕੁ ਨ ਉਘੜੈ,
ਅਵਰ ਨ ਕੁੰਜੀ ਹਥਿ ॥
*(ਗੁਰੂ ਗ੍ਰੰਥ ਸਾਹਿਬ, ੧੨੩੭)*

[ਅਰਥ : ਮਨੁੱਖ ਦਾ ਮਨ ਮਾਨੋ ਕੋਠਾ (ਮਕਾਨ) ਹੈ ਅਤੇ ਸਰੀਰ ਇਸ ਦੀ ਛੱਤ ਹੈ; ਮਾਇਆ ਦੀ ਪਾਹ ਇਸ ਮਨ-ਕੋਠੇ ਨੂੰ ਜੰਦਰਾ ਵੱਜਾ ਹੋਇਆ ਹੈ। ਇਸ ਜੰਦਰੇ ਨੂੰ ਖੋਹਲਣ ਲਈ ਗੁਰੂ ਕੁੰਜੀ (ਚਾਬੀ) ਹੈ। ਹੇ ਨਾਨਕ! ਗੁਰੂ ਤੋਂ ਬਿਨਾਂ ਮਨ ਦਾ ਬੂਹਾ (ਤਾਕ) ਖੁਲ੍ਹ ਨਹੀਂ ਸਕਦਾ ਤੇ ਹੋਰ ਕਿਸੇ ਕੋਲ ਇਸ ਦੀ ਕੁੰਜੀ ਨਹੀਂ ਹੈ।]

(3) ਸੋ ਕਿਉ ਅੰਧਾ ਆਖੀਐ,
ਜਿ ਹੁਕਮਹੁ ਅੰਧਾ ਹੋਇ ॥
ਨਾਨਕ ਹੁਕਮੁ ਨ ਬੁਝਈ,
ਅੰਧਾ ਕਹੀਐ ਸੋਇ ॥ *(੯੫੪)*

(4) ਨਾਉ ਫਕੀਰੈ ਪਾਤਿਸਾਹੁ,
ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ,
ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ,
ਕੂੜੀ ਪੂਰੇ ਥਾਉ ॥
ਨਾਨਕ, ਗੁਰਮੁਖਿ ਜਾਣੀਐ,
ਕਲਿ ਕਾ ਏਹੁ ਨਿਆਉ ॥
*(੧੨੮੮)*

(5) ਹਉਮੈ ਦੀਰਘ ਰੋਗੁ ਹੈ,
ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ,
ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ,
ਇਤੁ ਸੰਜਮਿ ਦੁਖ ਜਾਹਿ ॥ *(੪੬੬)*

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ, ਗੁਰੂ ਅੰਗਦ ਦੇਵ ਜੀ ਦੇ ਉਚਾਰਨ ਕੀਤੇ ਸਲੋਕਾਂ ਨੂੰ 9 ਵਾਰਾਂ ਦੀਆਂ ਪਉੜੀਆਂ ਨਾਲ ਦਰਜ ਕਰ ਦਿੱਤਾ।

## (2) ਗੁਰਮੁਖੀ ਲਿਪੀ ਦਾ ਵਿਕਾਸ ਤੇ ਪ੍ਰਚਾਰ

ਭਾਰਤ ਵਿਚ 'ਸੰਸਕ੍ਰਿਤ' ਨੂੰ ਦੇਵ-ਬਾਣੀ ਦੇ ਰੂਪ ਵਿਚ ਜਾਣਿਆ ਜਾਂਦਾ ਸੀ, ਜਿਸ ਨੂੰ ਪੜ੍ਹਨਾ ਤੇ ਪੜ੍ਹਾਉਣਾ ਬ੍ਰਾਹਮਣਾਂ/ਪੰਡਤਾਂ ਦਾ ਏਕਾਧਿਕਾਰ ਬਣ ਕੇ ਰਹਿ ਗਿਆ ਸੀ। ਵਿਦਵਾਨ-ਪੰਡਤਾਂ ਨੂੰ ਛੱਡ ਕੇ, ਆਮ ਲੋਕਾਂ ਦਾ ਇਸ ਬੋਲੀ ਨਾਲ ਕੋਈ ਸਰੋਕਾਰ ਨਹੀਂ ਸੀ ਰਹਿ ਗਿਆ। ਭਗਤੀ ਲਹਿਰ ਦੇ ਮਹਾਨ ਮਨੁੱਖਾਂ (ਭਗਤਾਂ) ਅਤੇ ਸਿੱਖ ਗੁਰੂ ਸਾਹਿਬਾਨ ਨੇ ਰੱਬੀ ਬਾਣੀ ਦੇ ਸੰਚਾਰ ਲਈ ਆਮ ਲੋਕਾਂ ਦੀ ਬੋਲੀ (ਜਾਂ ਬੋਲੀਆਂ) ਨੂੰ ਵਰਤਿਆ। ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਤੇ ਭਗਤਾਂ ਦੀ ਬਾਣੀ ਗੁਰਮੁਖੀ ਅੱਖਰਾਂ ਵਿਚ ਲਿਖੀ। ਉਂਞ ਉਸ ਸਮੇਂ ਲੰਡੇ (ਬੋਲੀ) ਆਮ ਵਰਤੀਂਦੇ ਸਨ ਤੇ ਮਹਾਜਨੀ ਲਿਪੀ ਵਿਚ ਲਿਖੇ ਜਾਂਦੇ ਸਨ। ਲੰਡਿਆਂ ਵਿਚ ਸਵੱਰ ਨਹੀਂ ਸਨ ਹੁੰਦੇ, ਇਸ ਲਈ ਅੰਦਾਜ਼ੇ ਨਾਲ ਹੀ 'ਸ਼ਬਦ' ਉਚਾਰੇ ਜਾਂਦੇ ਸਨ।

ਗਉੜੀ ਰਾਗ ਵਿਚ ਕਬੀਰ ਸਾਹਿਬ ਦੀ ਬਾਣੀ 'ਬਾਵਨ ਅਖਰੀ' (ਪੰਨਾ ੩੪੦-੩੪੩) ਅਤੇ ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਪਟੀ' (ਪੰਨਾ ੪੩੨-੪੩੪) ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਗੁਰਮੁਖੀ ਅੱਖਰ ਲੰਮੇ ਸਮੇਂ ਤੋਂ ਪ੍ਰਚਲਤ ਸਨ। 'ਪਟੀ' ਬਾਣੀ ਵਿਚ ਤਾਂ ਵਰਤਮਾਨ ਪੰਜਾਬੀ ਵਰਣਮਾਲਾ ਦੇ 35 ਅੱਖਰ ਹੀ ਹਨ, ਭਾਵੇਂ ਤਰਤੀਬ ਕੁਝ ਵੱਖਰੀ ਹੈ।

ਪੰਜਾਬੀ ਭਾਸ਼ਾ ਦੇ ਵਿਦਵਾਨ ਇਸ ਬਾਰੇ ਇਕ-ਮਤ ਹਨ ਕਿ ਗੁਰਮੁਖੀ (ਪੰਜਾਬੀ) ਅੱਖਰ ਤਾਂ ਪਹਿਲਾਂ ਹੀ ਮੌਜੂਦ ਸਨ, ਪਰ ਗੁਰੂ ਨਾਨਕ ਦੇਵ ਜੀ ਨੇ 'ਗੁਰਮੁਖੀ' ਨੂੰ ਇਕ ਸੁਤੰਤਰ ਲਿਪੀ ਦੇ ਤੌਰ ਤੇ ਅਪਣਾਇਆ।

ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਦੇ ਅੱਖਰਾਂ ਦੇ ਸਰੂਪ ਵਿਚ ਸੁਧਾਰ ਲਿਆਂਦਾ ਅਤੇ ਗੁਰਮੁਖੀ ਵਰਣਮਾਲਾ ਨੂੰ ਨਵੀਂ ਤਰਤੀਬ ਦਿੱਤੀ। ਇਸ ਸੰਬੰਧ ਵਿਚ ਪ੍ਰਸਿੱਧ ਇਤਿਹਾਸਕਾਰ ਹਰੀ ਰਾਮ ਗੁਪਤਾ History of the Sikh Gurus ਦੇ ਪੰਨਾ 113-114 'ਤੇ ਲਿਖਦੇ ਹਨ :

"Guru Angad beautified the Lande alphabets by giving them better shape...The new script came to be called Gurmukhi, meaning it came from the mouth of the Guru."

ਭਾਈ ਕਾਨ੍ਹ ਸਿੰਘ ਨਾਭਾ ਇਸ ਸੰਬੰਧ ਵਿਚ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

"**ਗੁਰਮੁਖੀ**—ਪੰਜਾਬੀ ਬੋਲੀ ਦੀ ਵਰਣਮਾਲਾ ਜੋ ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ। ਇਸ ਵਿਚ ਸਤਿਗੁਰਾਂ ਦੇ ਮੁਖਵਾਕਯ ਗੁਰਮੁਖਾਂ ਨੇ ਲਿਖੇ, ਜਿਸ ਕਾਰਣ ਨਾਉਂ 'ਗੁਰਮੁਖੀ' ਪ੍ਰਸਿੱਧ ਹੋਇਆ। ਪੰਜਾਬ ਦੇਸ਼ ਦੀ ਸ਼ੁੱਧ ਭਾਸ਼ਾ ਇਨ੍ਹਾਂ ਹੀ ਅੱਖਰਾਂ ਵਿਚ ਲਿਖੀ ਜਾ ਸਕਦੀ ਹੈ।"

ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਭਾਸ਼ਾ ਨੂੰ ਗੁਰਮੁਖੀ ਲਿੱਪੀ ਵਿਚ ਪ੍ਰਚਾਰਨ ਦੇ ਅਨੇਕਾਂ ਯਤਨ ਕੀਤੇ। ਲਾਇਟਨਰ ਅਨੁਸਾਰ ਉਨ੍ਹਾਂ ਨੇ ਪੰਜਾਬੀ ਦੇ ਬਾਲ-ਬੋਧ (Primers) ਲਿਖੇ/ਲਿਖਾਏ ਤੇ ਵੰਡੇ। ਵਰਣਮਾਲਾ ਦੇ ਅੱਖਰਾਂ ਨਾਲ ਆਰੰਭ ਹੁੰਦੇ ਕਿੱਤੇ (Mottoes) ਵੀ ਲਿਖਵਾਏ :

"Guru Angad like professor Huxley, did not consider it beneath his dignity to write primers for children, and he accordingly composed a number of mottoes and moral maxims which accompany the letters of the Alphabet."

*(ਗੁਰਮੁਖੀ ਲਿਪੀ ਦਾ ਇਤਿਹਾਸ, ਪੰਨਾ 145)*

ਗੁਰੂ ਜੀ ਨੇ ਗੁਰਮੁਖੀ ਲਿਪੀ ਵਿਚ ਗੁਰਬਾਣੀ ਦੇ ਗੁਟਕੇ ਤੇ ਪੋਥੀਆਂ ਲਿਖਵਾਈਆਂ ਤੇ ਹਰੇਕ ਪ੍ਰਚਾਰ ਕੇਂਦਰ ਨੂੰ ਇਕ-ਇਕ ਪੋਥੀ ਭੇਜੀ।

ਗੁਰੂ ਅੰਗਦ ਦੇਵ ਜੀ ਦੇ ਯਤਨਾਂ ਸਦਕਾ ਗੁਰਮੁਖੀ ਲਿਪੀ ਬਹੁਤ ਪ੍ਰਸਿੱਧ ਹੋਈ। ਗੁਰਸਿੱਖਾਂ (ਗੁਰਮੁਖਾਂ) ਦੁਆਰਾ ਬੋਲੀ ਤੇ ਲਿਖੀ ਜਾਣ ਕਰਕੇ ਇਹ 'ਗੁਰਮੁਖੀ' ਕਹਾਈ। **ਸਿੱਖਾਂ ਦੀ ਆਪਣੀ ਬੋਲੀ ਹੋਣ ਕਰਕੇ, ਪੰਜਾਬੀ (ਗੁਰਮੁਖੀ) ਨੇ ਸਿੱਖਾਂ ਨੂੰ ਵੱਖਰੀ ਕੌਮ ਦਾ ਰੂਪ ਦੇਣ ਵਿਚ ਅਹਿਮ ਭੂਮਿਕਾ ਨਿਭਾਈ।**

### (3) ਇਤਿਹਾਸ ਲਿਖਵਾਉਣਾ

ਪੂਰਵਜਾਂ ਅਤੇ ਮਹਾਨ ਨਾਇਕਾਂ ਦਾ ਇਤਿਹਾਸ ਲੋਕਾਂ ਅੰਦਰ ਜੀਵਨ ਦਾ ਸੰਚਾਰ ਕਰਦਾ ਹੈ, ਉਨ੍ਹਾਂ ਨੂੰ ਉੱਚੇ ਮਨੋਰਥਾਂ ਦੀ ਪ੍ਰਾਪਤੀ ਲਈ ਪ੍ਰੇਰਨਾ ਦਿੰਦਾ ਹੈ ਅਤੇ ਅਜਿਹੇ ਕਾਰਨਾਮੇ ਕਰਨ ਦੇ ਯੋਗ ਬਣਾ ਦਿੰਦਾ ਹੈ ਜੋ ਆਮ ਮਨੁੱਖਾਂ ਦੇ ਵੱਸ ਤੋਂ ਬਾਹਰ ਹੁੰਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਜੀਵਨ ਦੇ ਸਾਰੇ ਸੁਖ ਤਿਆਗ ਕੇ, ਪਰਿਵਾਰ ਦਾ ਮੋਹ ਤਿਆਗ ਕੇ ਜਗਤ-ਜਲੰਦੇ ਵਿਚ ਠੰਢ ਵਰਤਾਉਣ ਲਈ ਮਹਾਨ ਘਾਲਨਾਵਾਂ ਘਾਲੀਆਂ ਸਨ—ਲੰਮੇ ਲੰਮੇ ਪੈਦਲ ਸਫ਼ਰ ਕੀਤੇ, ਭੁੱਖ-ਤ੍ਰੇਹ ਨੂੰ ਸਹਾਰਿਆ, ਗਰਮੀ-ਸਰਦੀ ਦੀ ਪ੍ਰਵਾਹ ਨਹੀਂ ਕੀਤੀ, ਜੰਗਲਾਂ-ਪਰਬਤਾਂ ਤੇ ਭੌਂਦਿਆਂ ਖ਼ੂੰਖਾਰ ਜਾਨਵਰਾਂ ਦੀ ਪ੍ਰਵਾਹ ਨਹੀਂ ਕੀਤੀ ਤੇ ਭੀਲਾਂ ਵਰਗੇ ਮਾਨਸ-ਖਾਣਿਆਂ ਦੇ ਇਲਾਕਿਆਂ ਵਿਚ ਵੀ ਗਏ; ਜਨੂੰਨੀ ਤੇ ਕੱਟੜ ਧਾਰਮਿਕ ਆਗੂਆਂ ਨਾਲ ਗੋਸ਼ਟੀਆਂ ਕੀਤੀਆਂ, ਬਾਬਰ ਵਰਗੇ ਰਾਜੇ ਨੂੰ ਮੂੰਹ ਤੇ 'ਜਾਬਰ' ਆਖਿਆ...ਤੇ **'ਸਚੁ ਸੁਣਾਇਸੀ ਸਚ ਕੀ ਬੇਲਾ'** ਦੇ ਸਿਧਾਂਤ 'ਤੇ ਡੱਟ ਕੇ ਪਹਿਰਾ ਦਿੱਤਾ।

ਗੁਰੂ ਅੰਗਦ ਦੇਵ ਜੀ ਚਾਹੁੰਦੇ ਸਨ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਨਾਲ ਉਨ੍ਹਾਂ ਦੇ ਜੀਵਨ ਵਿਚ ਮਹਾਨ ਪਲਟਾ ਆਇਆ ਸੀ, ਇਵੇਂ ਹੀ ਆਉਣ ਵਾਲੀਆਂ ਪੀੜ੍ਹੀਆਂ ਗੁਰੂ ਜੀ ਦੇ ਜੀਵਨ ਤੋਂ ਸੇਧ ਅਤੇ ਪ੍ਰੇਰਨਾ ਲੈ ਕੇ ਆਪਣਾ ਜੀਵਨ ਸਕਾਰਥਾ ਕਰ ਸਕਣ। ਇਸ ਲਈ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਲਿਖਵਾਉਣ ਦਾ ਪ੍ਰਬੰਧ ਕੀਤਾ। ਗੁਰੂ ਨਾਨਕ ਸਾਹਿਬ ਦੇ ਪ੍ਰੇਮੀ ਸਿੱਖਾਂ ਪਾਸੋਂ ਉਨ੍ਹਾਂ ਦੇ ਜੀਵਨ ਬਿਰਤਾਂਤ ਇਕੱਤਰ ਕੀਤੇ। ਬਚਪਨ ਦੇ ਹਾਲਾਤ ਤਲਵੰਡੀ ਤੋਂ, ਖਾਸ ਕਰਕੇ ਗੁਰੂ ਜੀ ਦੇ ਚਾਚਾ ਲਾਲੂ ਜੀ ਪਾਸੋਂ ਮੰਗਵਾਏ। ਪਹਿਲੀ ਸਾਖੀ 'ਜਨਮ' ਦੀ ਸੀ, ਜਿਸ ਤੋਂ ਪੁਸਤਕ ਦਾ ਨਾਮ ਹੀ 'ਜਨਮ ਸਾਖੀ' ਪੈ ਗਿਆ। ਜਿਉਂ-ਜਿਉਂ ਕਿਸੇ ਪ੍ਰੇਮੀ ਤੋਂ ਜਾਣਕਾਰੀ ਮਿਲਦੀ ਉਹ ਜਨਮ ਸਾਖੀ ਵਿਚ ਦਰਜ ਕਰ ਲਈ ਜਾਂਦੀ। ਇਸ ਤਰ੍ਹਾਂ ਜਨਮ ਸਾਖੀ ਦੀਆਂ ਘਟਨਾਵਾਂ ਸਮੇਂ ਦੀ ਤਰਤੀਬ ਤੇ ਘਟਨਾ ਕ੍ਰਮ ਅਨੁਸਾਰ ਨਹੀਂ ਲਿਖੀਆਂ ਜਾ ਸਕੀਆਂ।

ਇਸੇ ਜਨਮ ਸਾਖੀ ਨੂੰ ਬਾਬਾ ਪ੍ਰਿਥੀ ਚੰਦ ਦੇ ਪੁੱਤਰ ਮਨੋਹਰ ਦਾਸ ਮਿਹਰਬਾਨ ਅਤੇ ਹਿੰਦਾਲੀਆਂ ਨੇ ਬਹੁਤ ਵਿਗਾੜ ਕੇ ਲਿਖਿਆ। ਅਨੇਕਾਂ ਹੀ ਨਵੀਆਂ 'ਸਾਖੀਆਂ' ਸ਼ਾਮਲ ਕਰ ਲਈਆਂ ਗਈਆਂ। ਸਿੱਟਾ ਇਹ ਨਿਕਲਿਆ ਕਿ 25-30 ਸਾਖੀਆਂ ਤੋਂ 575 ਸਾਖੀਆਂ ਬਣ ਗਈਆਂ। ਅਜਿਹਾ ਇਸ ਲਈ ਕੀਤਾ ਗਿਆ ਤਾਂ ਕਿ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਨੂੰ ਛੁਟਿਆ ਕੇ ਪੇਸ਼ ਕੀਤਾ ਜਾ ਸਕੇ ਤੇ ਆਪਣੀ ਤੇ ਆਪਣੇ ਪਰਿਵਾਰ ਦੀ ਵਡਿਆਈ ਕਰ ਕੇ ਗੁਰੂ-ਡੰਮ ਫੈਲਾਇਆ ਜਾ ਸਕੇ। ਜਾਪਦਾ ਹੈ ਕਿ ਇਨ੍ਹਾਂ ਲੋਕਾਂ ਨੇ ਹੀ ਗੁਰੂ ਅੰਗਦ ਜੀ ਵਲੋਂ ਲਿਖਵਾਈ ਜਨਮ ਸਾਖੀ ਨੂੰ ਕਿਧਰੇ ਗਾਇਬ ਕਰ ਦਿੱਤਾ ਜਾਂ ਨਸ਼ਟ ਕਰ ਦਿੱਤਾ ਹੋਵੇਗਾ।

### 4. ਨਵੇਂ ਪ੍ਰਚਾਰ ਕੇਂਦਰ ਸਥਾਪਿਤ ਕਰਨੇ

ਕਿਸੇ ਨਵੀਂ ਵਿਚਾਰਧਾਰਾ ਦੇ ਪ੍ਰਚਾਰ ਲਈ ਨਵੇਂ ਪ੍ਰਚਾਰ ਕੇਂਦਰ ਸਥਾਪਿਤ ਕਰਨੇ ਤੇ ਨਵੇਂ ਨਗਰ ਵਸਾਉਣੇ ਲਾਜ਼ਮੀ ਹੋ ਜਾਂਦੇ ਹਨ। ਇਸ ਨਾਲ ਇਕ ਤਾਂ ਵਿਚਾਰਧਾਰਾ ਨਵੇਂ ਇਲਾਕਿਆਂ ਵਿਚ ਫੈਲਦੀ ਹੈ; ਦੂਜਾ, ਨਵਾਂ ਸਭਿਆਚਾਰ (ਨਵੇਂ ਧਰਮ ਦੀਆਂ ਰਸਮਾਂ, ਰਹੁ-ਰੀਤਾਂ, ਜੀਵਨ-ਜਾਚ ਆਦਿ) ਪ੍ਰਫੁਲਤ ਹੁੰਦਾ ਹੈ। ਪੁਰਾਤਨ ਕੱਟੜ ਪੰਥੀਆਂ ਤੇ ਈਰਖਾਲੂਆਂ ਦੀ ਦਖ਼ਲ-ਅੰਦਾਜ਼ੀ ਤੋਂ ਮੁਕਤੀ ਮਿਲਦੀ ਹੈ, ਇਕੋ ਧਰਮ (ਖਾਸ ਕਰਕੇ ਨਵੇਂ ਧਰਮ) ਨੂੰ ਮੰਨਣ ਵਾਲਿਆਂ ਵਿਚ ਉਤਸ਼ਾਹ ਜਾਗਦਾ ਹੈ, ਪਕਿਆਈ ਆਉਂਦੀ ਤੇ ਚੜ੍ਹਦੀ ਕਲਾ ਆਉਂਦੀ ਹੈ। ਇਹ ਨਵੇਂ ਕੇਂਦਰ/ਨਗਰ ਅਨਮਤੀਆਂ ਦੇ ਮਨਾਂ ਵਿਚ ਨਵੇਂ ਧਰਮ ਨੂੰ ਅਪਣਾਉਣ ਲਈ ਖਿੱਚ ਪੈਦਾ ਕਰਦੇ ਹਨ।

ਗੁਰੂ ਅੰਗਦ ਦੇਵ ਜੀ ਨੇ ਸਿੱਖ ਲਹਿਰ ਦੀ ਅਗਵਾਈ ਸੰਭਾਲਣ ਮਗਰੋਂ **ਖਡੂਰ ਸਾਹਿਬ** ਨੂੰ ਧਰਮ-ਪ੍ਰਚਾਰ ਦੇ ਨਵੇਂ ਕੇਂਦਰ ਵਜੋਂ ਵਿਕਸਿਤ ਕੀਤਾ। ਇਸ ਕੇਂਦਰ ਰਾਹੀਂ ਆਪ ਨੇ ਦਰਿਆ ਰਾਵੀ ਅਤੇ ਬਿਆਸ ਦੇ ਵਿਚਕਾਰਲੇ ਮਾਝੇ ਦੇ ਇਲਾਕੇ ਨੂੰ ਗੁਰੂ ਨਾਨਕ ਪਾਤਸ਼ਾਹ ਦੇ ਝੰਡੇ ਹੇਠ ਲਿਆ ਕੇ ਪ੍ਰਭੂ ਨਾਲ ਜੋੜਨ ਦਾ ਪਵਿੱਤਰ ਕਾਰਜ ਅਰੰਭ ਕੀਤਾ। ਇਹ ਕਾਰਜ ਇਥੇ ਲਗਭਗ 13 ਸਾਲ ਬੜੀ ਸਰਗਰਮੀ ਨਾਲ ਕੀਤਾ ਗਿਆ। ਇਥੇ ਹੀ ਤੀਜੇ ਪਾਤਸ਼ਾਹ (ਗੁਰੂ) ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆਏ ਸਨ।

ਗੁਰੂ ਅੰਗਦ ਦੇਵ ਜੀ ਨੇ ਸਿੱਖੀ ਦਾ ਦੂਜਾ ਵੱਡਾ ਕੇਂਦਰ ਸਥਾਪਤ ਕੀਤਾ ਜਿਸ ਦਾ ਨਾਮ **ਗੋਇੰਦਵਾਲ** ਰੱਖਿਆ ਗਿਆ। ਇਹ ਅਸਥਾਨ ਦਰਿਆ ਬਿਆਸ ਦੇ ਕਿਨਾਰੇ, ਪੱਤਣ ਵਾਲੀ ਥਾਂ 'ਤੇ ਹੈ, ਜਿਥੋਂ ਦਿੱਲੀ ਤੋਂ ਲਾਹੌਰ ਜਾਣ ਵਾਲੀ ਸ਼ਾਹੀ ਸੜਕ ਗੁਜ਼ਰਦੀ ਸੀ। ਇਥੇ ਗੁਰੂ ਜੀ ਦੇ ਸ਼ਰਧਾਲੂ ਸਿੱਖ ਗੋਇੰਦੇ (ਖੱਤਰੀ) ਦੀ ਬਹੁਤ ਜ਼ਿਆਦਾ ਜ਼ਮੀਨ ਸੀ। ਉਸ ਜਗ੍ਹਾ ਬਾਰੇ ਇਹ ਮਸ਼ਹੂਰ ਕਰ ਦਿੱਤਾ ਸੀ ਕਿ ਉਥੇ ਭੂਤ ਵੱਸਦੇ ਹਨ। ਗੋਇੰਦੇ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਥੇ ਨਵਾਂ ਨਗਰ ਵਸਾਇਆ ਜਾਵੇ। ਉਸਨੇ ਆਪਣੀ ਲਗਭਗ ਅੱਧੀ ਜ਼ਮੀਨ ਨਗਰ ਵਸਾਉਣ ਲਈ ਮੁਫ਼ਤ ਹੀ ਦੇ ਦਿੱਤੀ। ਗੁਰੂ ਅੰਗਦ ਦੇਵ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਨਵਾਂ ਨਗਰ ਵਸਾਉਣ ਦਾ ਹੁਕਮ ਕੀਤਾ। ਉਨ੍ਹਾਂ ਦੀ ਦੇਖ-ਰੇਖ ਵਿਚ ਇਹ ਨਗਰ ਸੰਨ 1546 ਵਿਚ ਬਣਨਾ ਅਰੰਭ ਹੋ ਗਿਆ। ਇਥੇ ਪੂਰੀ ਵਸੋਂ ਹੀ ਗੁਰੂ ਦੇ ਸਿੱਖਾਂ ਦੀ ਸੀ। ਇਸ ਸਿੱਖ ਪ੍ਰਭਾਵੀ ਨਗਰ ਤੋਂ ਸਿੱਖੀ ਜੀਵਨ ਦਾ ਪ੍ਰਭਾਵਸ਼ਾਲੀ ਝਲਕਾਰਾ ਪੈਂਦਾ ਸੀ। ਗੁਰੂ ਅਮਰਦਾਸ ਜੀ ਦੇ ਸਮੇਂ ਤਾਂ ਇਥੋਂ ਪ੍ਰਚਾਰ-ਪ੍ਰਬੰਧ ਨੂੰ ਮਜ਼ਬੂਤ ਕਰਨ ਦੇ ਵਿਸ਼ੇਸ਼

ਯਤਨ ਕੀਤੇ ਗਏ। ਇਹ ਨਗਰ ਉਦੋਂ 'ਸਿੱਖੀ ਦਾ ਧੁਰਾ' ਕਰਕੇ ਜਾਣਿਆ ਜਾਣ ਲੱਗਾ। ਇਸ ਦੇ ਵਿਕਾਸ ਨਾਲ ਹੋਈ ਸਿੱਖੀ ਦੀ ਚੜ੍ਹਤ ਨੇ ਭੱਟ-ਵਿਦਵਾਨਾਂ ਦੇ ਮਨਾਂ ਤੇ ਇੰਨਾ ਪ੍ਰਭਾਵ ਪਾਇਆ ਕਿ ਉਨ੍ਹਾਂ ਨੇ ਗੋਇੰਦਵਾਲ ਨੂੰ "ਗੋਬਿੰਦਪੁਰੀ" ਭਾਵ "ਰੱਬ ਦੀ ਨਗਰੀ" ਕਹਿ ਕੇ ਸਨਮਾਨਿਆ।

## (5) ਜਾਤ-ਪਾਤ ਦੇ ਵਿਤਕਰੇ ਨੂੰ ਖ਼ਤਮ ਕਰਨ ਲਈ ਲੰਗਰ

ਅੱਜ ਵਿਗਿਆਨ ਦੇ ਯੁੱਗ ਵਿਚ ਵੀ ਭਾਰਤ ਅੰਦਰ ਜਾਤ-ਪਾਤ ਦਾ ਵਿਤਕਰਾ ਜਾਰੀ ਹੈ। ਉੱਤਰ-ਪ੍ਰਦੇਸ਼ ਤੇ ਬਿਹਾਰ ਆਦਿ ਦੇ ਸੂਬਿਆਂ ਵਿਚ ਸਮੇਂ-ਸਮੇਂ ਇਸ ਦਾ ਕਰੂਰ ਰੂਪ ਵੇਖਿਆ ਜਾਂ ਸਕਦਾ ਹੈ। ਪੰਜਾਬ, ਜਿਥੇ ਕਿ ਸਾਡੇ ਮਹਾਨ ਗੁਰੂਆਂ ਨੇ ਜਾਤ-ਪਾਤ ਵਿਰੁੱਧ ਜਹਾਦ ਛੇੜਿਆ ਸੀ, ਵਿਚ ਅੱਜ ਵੀ ਜਾਤ-ਪਾਤ ਦਾ ਵਿਤਕਰਾ ਸਿੱਖਾਂ ਵਿਚ ਵੀ ਵੇਖਿਆ ਜਾ ਸਕਦਾ ਹੈ।

ਵਰਨ-ਵੰਡ ਦੀ ਦੇਣ ਜਾਤ-ਪਾਤ ਨੂੰ ਖ਼ਤਮ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਸਾਂਝੀ ਸੰਗਤ ਤੇ ਸਾਂਝੀ ਪੰਗਤ (ਲੰਗਰ) ਦੀ ਪ੍ਰਥਾ ਚਾਲੂ ਕੀਤੀ ਸੀ। ਲੰਗਰ ਵਿਚ ਰਾਜਾ ਤੇ ਰੰਕ, ਪੰਡਤ ਤੇ ਸ਼ੂਦਰ ਸਭ ਇਕੋ ਪੰਗਤ ਵਿਚ ਤੇ ਇਕੋ ਪੱਧਰ (ਜ਼ਮੀਨ) ਤੇ ਬੈਠਦੇ ਸਨ। ਲੰਗਰ ਤਿਆਰ ਕਰਨ ਵਿਚ ਹਰੇਕ ਇਸਤਰੀ-ਮਰਦ ਹਿੱਸਾ ਪਾ ਸਕਦਾ ਸੀ। ਇਸ ਤਰ੍ਹਾਂ ਲੰਗਰ ਨੇ ਆਮ ਜਨਤਾ ਅੰਦਰੋਂ ਹਰ ਤਰ੍ਹਾਂ ਦੇ ਭੇਦ ਖ਼ਤਮ ਕੀਤੇ ਤੇ ਵਿਸ਼ੇਸ਼ ਕਰਕੇ ਸਿੱਖ-ਸੰਗਠਨ ਨੂੰ ਮਜ਼ਬੂਤ ਕੀਤਾ।

ਲੰਗਰ ਵਿਚ ਧਨ, ਵਸਤਾਂ (ਆਟਾ, ਦਾਲਾਂ, ਚੌਲ) ਆਦਿ ਨਾਲ ਸੰਗਤਾਂ ਯੋਗਦਾਨ ਪਾਉਂਦੀਆਂ ਸਨ, ਜਿਸ ਲਈ ਕਿਰਤ ਕਰਨੀ ਜ਼ਰੂਰੀ ਸੀ। ਇੰਝ, ਇਸ ਨਾਲ ਕਿਰਤ ਕਰਨ ਤੇ ਵੰਡ ਛਕਣ ਦਾ ਸਿਧਾਂਤ ਵੀ ਦ੍ਰਿੜ੍ਹ ਹੁੰਦਾ ਸੀ। ਗੁਰੂ ਅੰਗਦ ਦੇਵ ਜੀ ਨੇ ਲੰਗਰ ਵੱਲ ਵਿਸ਼ੇਸ਼ ਧਿਆਨ ਦਿੱਤਾ। ਉਨ੍ਹਾਂ ਦੇ ਲੰਗਰ ਵਿਚ ਵਧੀਆ ਤੇ ਪੌਸ਼ਟਿਕ ਭੋਜਨ ਮਿਲਦਾ ਸੀ। ਗੁਰੂ ਸਾਹਿਬ ਨੇ ਆਪਣੀ ਪਤਨੀ ਬੀਬੀ ਖੀਵੀ ਜੀ ਦੀ ਲੰਗਰ ਦੀ ਦੇਖ-ਰੇਖ ਦੀ ਸੇਵਾ ਲਾਈ ਹੋਈ ਸੀ। ਜਿਥੇ ਉਹ ਦੇਖ-ਰੇਖ ਕਰਦੇ ਉਥੇ ਹੱਥੀਂ ਸੇਵਾ ਵੀ ਕਰਦੇ, ਆਪੂੰ ਲੰਗਰ ਵਰਤਾਉਂਦੇ। ਰਬਾਬੀ ਸੱਤਾ ਤੇ ਬਲਵੰਡ ਨੇ 'ਰਾਮਕਲੀ ਕੀ ਵਾਰ' ਅੰਦਰ ਲੰਗਰ ਵਿਚ ਘਿਉ ਵਾਲੀ ਮਿੱਠੀ ਖੀਰ ਦੇ ਵਰਤਣ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਹੈ :

**ਬਲਵੰਡ ਖੀਵੀ ਨੇਕ ਜਨ,**
**ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ,**
**ਰਸੁ ਅੰਮ੍ਰਿਤੁ ਖੀਰਿ ਘਿਆਲੀ ॥** *(੯੬੭)*

ਲੰਗਰ ਦੀ ਪ੍ਰਥਾ ਕੇਵਲ ਸਿੱਖ ਧਰਮ ਵਿਚ ਹੀ ਸੀ (ਤੇ ਹੈ)। ਇਸ ਲਈ ਇਸ ਨੇ ਸਿੱਖ ਧਰਮ ਨੂੰ ਹਰਮਨ ਪਿਆਰਾ ਬਣਾਇਆ ਅਤੇ ਇਸ ਦੇ ਨਿਆਰੇਪਨ ਨੂੰ ਉਜਾਗਰ ਕੀਤਾ।

## (6) ਮੱਲ ਅਖਾੜੇ ਅਤੇ ਸੂਰਬੀਰਤਾ

ਭਾਰਤੀ ਸਮਾਜ ਅੰਦਰ ਧਰਮੀ ਕਹੇ ਜਾਣ ਵਾਲੇ ਮਨੁੱਖ ਸਰੀਰ ਨੂੰ ਨਾਸ਼ਵੰਤ ਜਾਣ ਕੇ ਇਸ ਦੀ ਸੰਭਾਲ ਨੂੰ ਮਿਥਿਆ ਕਰਮ ਸਮਝਦੇ ਸਨ। ਅਜਿਹੇ ਲੋਕਾਂ ਦਾ ਹੱਥ ਵਿਚ ਸ਼ਸਤਰ ਫੜ ਕੇ ਰਣ-ਤੱਤੇ ਵਿਚ ਆਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਅਜਿਹੀ ਸੋਚ ਦੇ ਧਾਰਨੀ ਹੀ ਸਦੀਆਂ ਦੀ ਗੁਲਾਮੀ ਦਾ ਕਾਰਨ ਬਣੇ ਸਨ। ਉਹ ਇਸ ਗੱਲ ਨੂੰ ਸਮਝ ਨਹੀਂ ਸਨ ਸਕੇ ਕਿ ਮਜ਼ਬੂਤ ਤੇ ਅਰੋਗ ਸਰੀਰ ਵਿਚ ਹੀ ਤਕੜਾ ਮਨ ਨਿਵਾਸ ਕਰ ਸਕਦਾ ਹੈ।

ਗੁਰੂ ਸਾਹਿਬਾਨ ਦਾ ਮਕਸਦ ਮਨੁੱਖ ਦੀ ਸ਼ਖ਼ਸੀਅਤ ਦਾ ਸੰਪੂਰਨ ਵਿਕਾਸ ਕਰਨਾ ਸੀ, ਜਿਸ ਲਈ ਸਰੀਰ, ਆਤਮਾ ਤੇ ਮਨ ਦੀ ਮਜ਼ਬੂਤੀ ਅਤੀ ਲੁੜੀਂਦੀ ਸੀ। ਗੁਰਬਾਣੀ ਦੇ ਪਾਠ, ਵਿਚਾਰ ਤੇ ਨਾਮ ਸਿਮਰਨ ਨੇ ਮਨ ਅਤੇ ਆਤਮਾ ਨੂੰ ਮਜ਼ਬੂਤ ਕੀਤਾ।

ਸਰੀਰਕ ਅਰੋਗਤਾ, ਤੰਦਰੁਸਤੀ ਤੇ ਮਜ਼ਬੂਤੀ ਲਈ ਗੁਰੂ ਅੰਗਦ ਦੇਵ ਜੀ ਨੇ ਨੌਜੁਆਨਾਂ ਲਈ ਖਡੂਰ ਸਾਹਿਬ ਵਿਖੇ ਮੱਲ-ਅਖਾੜਾ ਕਾਇਮ ਕੀਤਾ। ਇਸ ਅਖਾੜੇ ਵਿਚ ਨੌਜੁਆਨ ਸਰੀਰਕ ਕਸਰਤਾਂ ਕਰਦੇ, ਕੁਸ਼ਤੀਆਂ ਘੁਲਦੇ, ਕਬੱਡੀ ਖੇਡਦੇ ਤੇ ਹੋਰ ਮਰਦਾਵੀਆਂ ਖੇਡਾਂ ਖੇਡਦੇ ਸਨ। ਇਸ ਨਾਲ ਉਨ੍ਹਾਂ ਦੇ ਸਰੀਰ ਦਾ ਰਿਸ਼ਟ-ਪੁਸ਼ਟ ਹੋਣਾ ਇਕ ਕੁਦਰਤੀ ਗੱਲ ਸੀ। ਨਰੋਏ ਸਰੀਰ ਭਵਿੱਖ ਦੀ ਲੋੜ ਵੀ ਸਨ, ਕਿਉਂਕਿ ਸਿੱਖ ਲਹਿਰ ਦੇ ਮਜ਼ਬੂਤ ਹੋਣ ਨਾਲ ਜਾਤ-ਅਭਿਮਾਨੀਆਂ ਤੇ ਰਾਜ-ਅਭਿਮਾਨੀਆਂ ਨਾਲ ਟੱਕਰ ਹੋਣੀ ਸੀ। ਸ਼ਾਇਦ ਇਸੇ ਲਈ ਹੀ ਇਤਿਹਾਸਕਾਰ ਡਾ: ਸੰਗਤ ਸਿੰਘ (ਇਤਿਹਾਸ 'ਚ ਸਿੱਖ, ਪੰਨਾ 23) ਲਿਖਦੇ ਹਨ—'ਇਹ (ਕੁਸ਼ਤੀ-ਅਖਾੜੇ) ਇਕ ਤਰ੍ਹਾਂ ਭਗਤੀ ਤੇ ਸ਼ਕਤੀ ਦੇ ਮਿਸ਼ਰਣ ਵੱਲ ਇਕ ਛੋਟਾ ਜਿਹਾ ਕਦਮ ਸੀ, ਜਿਸ ਕਾਰਜ ਵਿਚ ਫੌਜੀ ਹਿੰਮਤ ਵੀ ਉਪਜਾਈ ਜਾ ਰਹੀ ਸੀ।'

ਨਿਰਭਉ ਅਤੇ ਨਿਰਵੈਰ ਹੋਣ ਦਾ ਸਬਕ ਗੁਰੂ ਅੰਗਦ ਦੇਵ ਜੀ ਨੇ ਵਿਹਾਰਕ-ਰੂਪ ਵਿਚ ਪੜ੍ਹਾਇਆ ਸੀ।

ਸ਼ੇਰਸ਼ਾਹ ਸੂਰੀ ਪਾਸੋਂ ਕਨੌਜ ਦੀ ਜੰਗ ਵਿਚ ਹਾਰ ਖਾ ਕੇ ਹਮਾਯੂੰ ਸਿੰਧ ਵੱਲ ਨੂੰ ਦੌੜਿਆ। ਉਹ ਖਡੂਰ ਸਾਹਿਬ ਵਿਖੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਆਇਆ ਤਾਂ ਕਿ ਉਨ੍ਹਾਂ ਤੋਂ ਅਸ਼ੀਰਵਾਦ ਲੈ ਕੇ ਖੁੱਸਿਆ ਰਾਜ ਪ੍ਰਾਪਤ ਕੀਤਾ ਜਾ ਸਕੇ। ਗੁਰੂ ਜੀ ਉਸ ਵੇਲੇ ਜੁਆਨਾਂ ਨੂੰ ਕੁਸ਼ਤੀਆਂ ਕਰਵਾ ਰਹੇ ਸਨ। ਉਨ੍ਹਾਂ ਹਮਾਯੂੰ ਵੱਲ ਕੋਈ ਧਿਆਨ ਨਾ ਦਿੱਤਾ। ਉਹ ਗੁੱਸੇ ਵਿਚ ਆ ਗਿਆ ਤੇ ਆਪਣੀ ਹੇਠੀ ਦਾ ਬਦਲਾ ਲੈਣ ਲਈ ਉਸ ਦਾ ਹੱਥ ਤਲਵਾਰ ਦੀ ਮੁੱਠ 'ਤੇ ਚਲਾ ਗਿਆ। ਗੁਰੂ ਜੀ ਨੇ ਬੜੇ ਧੀਰਜ, ਨਿਰਭੈਤਾ ਤੇ ਦਲੇਰੀ ਨਾਲ ਫ਼ੁਰਮਾਇਆ—'ਅੱਜ ਜਿਹੜੀ ਤਲਵਾਰ ਦਰਵੇਸ਼ਾਂ 'ਤੇ ਕੱਢ ਰਿਹਾ ਹੈਂ, ਉਹ ਸ਼ੇਰਸ਼ਾਹ ਸੂਰੀ ਦਾ ਟਾਕਰਾ ਕਰਨ ਦੀ ਥਾਂ ਮਿਆਨ ਵਿਚ ਕਿਉਂ ਵੜ ਗਈ ਸੀ ? ਇਹ ਬਚਨ ਸੁਣ ਕੇ ਹਮਾਯੂੰ ਬਹੁਤ ਸ਼ਰਮਿੰਦਾ ਹੋਇਆ ਤੇ ਉਸਨੇ ਭੁੱਲ ਲਈ ਖਿਮਾਂ ਮੰਗੀ। ਗੁਰੂ ਜੀ ਨੇ ਉਸ ਨੂੰ ਸਬਰ-ਸੰਤੋਖ ਵਿਚ ਰਹਿ ਕੇ ਖੁਦਾ ਦੀ ਓਟ ਲੈਣ ਦਾ ਉਪਦੇਸ਼ ਦਿੱਤਾ।

ਗੁਰੂ ਜੀ ਨੇ ਇਕ ਹੋਰ ਮੌਕੇ ਤੇ ਵੀ ਸਚਾਈ ਦੀ ਖ਼ਾਤਰ ਜੰਗ ਵਿਚ ਜੂਝਣ ਦਾ ਉਪਦੇਸ਼ ਦਿੱਤਾ ਸੀ। ਉਨ੍ਹਾਂ ਦਾ ਇਕ ਸਿੱਖ ਮਾਲੂ ਸ਼ਾਹ ਫੌਜੀ ਸੀ। ਇਕੇਰਾਂ ਉਸ ਦੇ ਮਨ ਵਿਚ ਫੁਰਨਾ ਫੁਰਿਆ ਕਿ ਫੌਜੀ ਜੀਵਨ

ਵਿਚ ਤਾਂ ਪਾਪ ਹੀ ਪਾਪ ਹੈ। ਆਪਣੇ ਇਸ ਸ਼ੰਕੇ ਦੀ ਨਵਿਰਤੀ ਲਈ ਉਹ ਗੁਰੂ ਜੀ ਪਾਸ ਆਇਆ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਜ਼ੋਰ, ਧੱਕਾ, ਜ਼ੁਲਮ ਜਾਂ ਅੱਤਿਆਚਾਰ ਕਰਨ ਲਈ ਲੜਾਈ ਨਹੀਂ ਕਰਨੀ ਚਾਹੀਦੀ, ਸਗੋਂ ਗਰੀਬਾਂ, ਨਿਤਾਣਿਆਂ ਤੇ ਨਿਆਸਰਿਆਂ ਦੀ ਰਖਿਆ ਲਈ ਕਰਨੀ ਚਾਹੀਦੀ ਹੈ। ਉਨ੍ਹਾਂ ਉਪਦੇਸ਼ ਦਿੱਤਾ ਕਿ ਜੇ ਕੋਈ ਅਤਿਆਚਾਰੀ ਜਾਂ ਦੁਸ਼ਟ ਵਿਅਕਤੀ ਪ੍ਰੇਮ ਅਤੇ ਦਲੀਲ ਦੀ ਗੱਲ ਨਾ ਸਮਝੇ ਤਾਂ ਉਸ ਨੂੰ ਹਥਿਆਰ ਨਾਲ ਸੋਧਣਾ ਧਰਮੀ ਮਨੁੱਖ ਦਾ ਫ਼ਰਜ਼ ਹੈ। ਜੂਝਣ ਵੇਲੇ ਨਤੀਜੇ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ ਤੇ ਜਾਨ ਤਲੀ ਤੇ ਧਰ ਕੇ ਅਤਿਆਚਾਰੀ ਦੁਸ਼ਟ ਤੋਂ ਹਥਿਆਰ ਛੁਡਾ ਕੇ ਹੀ ਸਾਹ ਲੈਣਾ ਚਾਹੀਦਾ ਹੈ।

### (7) ਧਰਮ-ਪ੍ਰਚਾਰ ਲਈ ਯਤਨ

ਗੁਰੂ ਸਾਹਿਬ ਦੀ ਜ਼ਿੰਦਗੀ ਦਾ ਹਰ ਪਲ ਹੀ ਧਰਮ-ਪ੍ਰਚਾਰ ਅਥਵਾ ਪ੍ਰਭੂ ਦਾ ਨਾਮ ਜਪਣ ਤੇ ਜਪਾਉਣ ਲਈ ਸੀ। ਇਹ ਜ਼ਿੰਮੇਵਾਰੀ ਉਹ ਖਡੂਰ ਸਾਹਿਬ ਵਿਖੇ ਨਿਭਾ ਰਹੇ ਸਨ। ਇਸ ਦੇ ਨਾਲ ਆਪ ਜੀ ਧਰਮ ਪ੍ਰਚਾਰ ਲਈ ਨੇੜੇ-ਤੇੜੇ ਦੇ ਪਿੰਡਾਂ-ਸ਼ਹਿਰਾਂ ਵਿਚ ਵੀ ਜਾਂਦੇ ਰਹੇ।

ਪ੍ਰਿੰਸੀਪਲ ਕਰਮ ਸਿੰਘ (ਸਿੱਖ ਫੁਲਵਾੜੀ, ਅਪ੍ਰੈਲ 2004, ਪੰਨਾ 11) ਅਨੁਸਾਰ ਆਪ ਨੇ ਇਕ ਪ੍ਰਚਾਰ ਦੌਰਾ ਸੰਨ 1547 ਵਿਚ ਮਾਝੇ ਦੇ ਪਿੰਡਾਂ ਦਾ ਕੀਤਾ। ਆਪ ਸੁਲਤਾਨਪੁਰ ਲੋਧੀ, ਮੱਖੂ, ਹਰੀਕੇ ਪੱਤਣ, ਜ਼ੀਰਾ, ਤਲਵੰਡੀ ਭਾਈ, ਰੋਡੇ, ਪੰਜ-ਗਰਾਈਂ, ਕੋਟ-ਕਪੂਰਾ ਆਦਿ ਵਿਖੇ ਗਏ ਤੇ ਲੋਕਾਂ ਨੂੰ ਗੁਰੂ ਨਾਨਕ ਪਾਤਸ਼ਾਹ ਦੇ ਮਾਰਗ ਤੇ ਚੱਲਣ ਦਾ ਉਪਦੇਸ਼ ਦਿੱਤਾ।

ਇਸੇ ਤਰ੍ਹਾਂ ਸੰਨ 1548 ਵਿਚ ਮਾਲਵਾ ਖੇਤਰ ਦਾ ਦੌਰਾ ਕੀਤਾ। ਇਸ ਦੌਰੇ ਵਿਚ ਆਪ ਮੱਤੇ ਦੀ ਸਰਾਂ, ਰੌਂਤਾਂ, ਸੰਗਤਪੁਰਾ, ਮਾਣੂਕੇ, ਬੱਧਨੀ, ਬੁੱਟਰ, ਲੋਹਾਰਾ, ਮੋਗਾ, ਘੋਲੀਆਂ, ਕੋਟ ਈਸੇ ਖਾਂ ਵਿਖੇ ਗਏ ਅਤੇ ਹਰੀ ਕੇ ਪੱਤਣ ਤੋਂ ਹੁੰਦੇ ਹੋਏ ਖਡੂਰ ਸਾਹਿਬ ਆਏ।

ਡਾ: ਸੰਗਤ ਸਿੰਘ ਨੇ ਪ੍ਰੋ: ਤੇਜਾ ਸਿੰਘ ਦਾ ਹਵਾਲਾ ਦਿੰਦਿਆਂ ਲਿਖਿਆ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਜ਼ੋਰਦਾਰ ਪ੍ਰਚਾਰ ਕੀਤਾ ਅਤੇ ਉਨ੍ਹਾਂ ਦੇ ਆਦੇਸ਼ ਨਾਲ 131 ਸੰਗਤਾਂ ਸਥਾਪਤ ਕੀਤੀਆਂ ਗਈਆਂ। *(ਇਤਿਹਾਸ 'ਚ ਸਿੱਖ, ਪੰਨਾ 23)*।

ਪ੍ਰੋ: ਹਰੀ ਰਾਮ ਗੁਪਤਾ ਨੇ ਵੀ ਲਿਖਿਆ ਹੈ ਕਿ ਗੁਰੂ ਜੀ ਨੇ ਅਨੇਕਾਂ ਪ੍ਰਚਾਰਕ ਧਰਮ-ਪ੍ਰਚਾਰ ਵਿਚ ਲਾਏ ਹੋਏ ਸਨ। ਉਹ ਲਿਖਦੇ ਹਨ :

"Guru Angad had a number of missionaries who went about preaching Sikhism in the neighbourhood. One of them Paro Julka was so enthusiastic that Guru called him 'Param Hans Sikh'. The others were Jagga, Mahiya and Narain Das. (The Sikh Gurus, P. 114).

ਗੁਰੂ ਅੰਗਦ ਸਾਹਿਬ ਦੇ ਉਪ੍ਰੋਕਤ ਅਤੇ ਹੋਰ ਮਹਾਨ ਕਾਰਜਾਂ ਸਦਕਾ ਸਿੱਖ ਲਹਿਰ ਨੇ ਪਰਪੱਕਤਾ ਹਾਸਲ ਕੀਤੀ, ਸਿੱਖਾਂ ਦੇ ਮਨ ਅੰਦਰ ਕੌਮੀਅਤ ਦੀ ਭਾਵਨਾ ਦ੍ਰਿੜ੍ਹ ਹੋਈ, ਗੁਰੂ ਨਾਨਕ ਪਾਤਸ਼ਾਹ ਦਾ 'ਨਿਰਮਲ ਪੰਥ' ਆਪਣੀ ਸੰਪੂਰਨਤਾ ਦੇ ਮਾਰਗ ਤੇ ਕੁਝ ਕਦਮ ਹੋਰ ਅੱਗੇ ਵਧਿਆ। 'ਨਿਰਮਲ-ਪੰਥ' ਦੀ ਯਾਤਰਾ ਨੂੰ ਜਾਰੀ ਰੱਖਣ ਲਈ ਇਸ ਦੀ ਵਾਗਡੋਰ ਗੁਰੂ ਅਮਰਦਾਸ ਜੀ ਦੇ ਹੱਥ ਫੜਾਈ ਤੇ ਆਪ 29 ਮਾਰਚ 1552 ਨੂੰ ਜੋਤੀ ਜੋਤਿ ਸਮਾ ਗਏ। •

## ਵਾਹਿਗੁਰੂ ਜੀ ਕਾ ਖਾਲਸਾ...

—ਗੁਰਦੀਪ ਸਿੰਘ 'ਦੀਪ', ਖਾਲਸਾ ਕਲਾਥ ਹਾਊਸ, ਬਲਾਚੌਰ

ਜੇਕਰ ਦੁਨੀਆਂ ਦਾ ਕੋਈ ਬੰਦਾ ਖਾਲਸੇ ਤੇ ਇਹ ਸਵਾਲ ਕਰ ਦੇਵੇ ਕਿ, "ਐ ਖਾਲਸਾ ਜੀ, ਤੁਸੀਂ ਕਹਿੰਦੇ ਹੋ ਕਿ ਵਾਹਿਗੁਰੂ ਜੀ ਕਾ ਖਾਲਸਾ...। ਜੇ ਖ਼ਾਲਸਾ ਵਾਹਿਗੁਰੂ ਜੀ ਦਾ ਹੈ ਤਾਂ ਦੁਨੀਆਂ ਦੇ ਵਿਚ ਖਾਲਸੇ ਤੋਂ ਇਲਾਵਾ 4 ਅਰਬ ਲੋਕ ਹੋਰ ਵੀ ਹਨ, ਕੀ ਉਹ ਵਾਹਿਗੁਰੂ ਜੀ ਦੇ ਨਹੀਂ ਹਨ? ਉਹ ਵੀ ਤਾਂ ਅਕਾਲ ਪੁਰਖ ਜੀ ਦੇ ਪੈਦਾ ਕੀਤੇ ਹੋਏ ਹਨ।

ਖ਼ਾਲਸਾ ਇਸ ਸਵਾਲ ਦਾ ਜਵਾਬ ਇੰਝ ਦੇਵੇਗਾ :

ਇਹ ਗੱਲ ਠੀਕ ਹੈ ਕਿ ਸਾਰੀ ਕਾਇਨਾਤ ਅਕਾਲ ਪੁਰਖ ਜੀ ਨੇ ਪੈਦਾ ਕੀਤੀ ਹੈ। ਸਭ ਜੀਵਾਂ ਵਿਚ ਨਿਰੰਕਾਰ ਦੀ ਜੋਤਿ ਹੈ ਪਰ ਕੋਈ ਪਿੱਪਲ ਦੀਆਂ ਜੜ੍ਹਾਂ ਵਿਚ ਪਾਣੀ ਦੀਆਂ ਬਾਲਟੀਆਂ ਪਾ ਕੇ ਗੁਜ਼ਾਰਾ ਕਰ ਰਿਹਾ ਹੈ, ਕੋਈ ਦੇਵੀ ਦੀ ਪੂਜਾ ਕਰਕੇ ਸਮਾਂ ਗੁਜ਼ਾਰ ਰਿਹੈ, ਕਿਸੇ ਦਾ ਜਠੇਰਿਆਂ ਤੇ ਪੀਰਾਂ ਨੂੰ ਪੂਜ ਕੇ ਗੁਜ਼ਾਰਾ ਹੋ ਰਿਹੈ, ਕੋਈ ਕਿਸੇ ਅਵਤਾਰ ਨਾਲ ਜੁੜਿਆ ਪਿਆ ਹੈ, ਕੋਈ ਕਿਸੇ ਨਬੀ ਨਾਲ ਤੇ ਕੋਈ 'ਰੱਬ ਦੇ ਇਕੋ ਇਕ ਪੁੱਤਰ' ਨਾਲ, ਪਰ ਜੋ ਖਾਲਸੇ ਦਾ ਇਹ ਪੱਕਾ ਯਕੀਨ ਹੈ ਕਿ ਖਾਲਸੇ ਦਾ ਅਕਾਲ ਪੁਰਖ ਜੀ ਤੋਂ ਬਿਨਾਂ ਗੁਜ਼ਾਰਾ ਹੀ ਨਹੀਂ। ਖਾਲਸਾ ਕੇਵਲ ਤੇ ਕੇਵਲ ਅਕਾਲ ਪੁਰਖ ਨਾਲ ਜੁੜਿਆ ਹੋਇਆ ਹੈ। ਉਹ ਹੀ ਖਾਲਸੇ ਨੂੰ ਜੀਵਨ ਦੇ ਹਰ ਖੇਤਰ ਵਿਚ ਫ਼ਤਹਿ (ਜਿੱਤ) ਬਖ਼ਸ਼ਦਾ ਹੈ। ਇਸ ਲਈ ਖਾਲਸਾ ਬੜੇ ਫ਼ਖਰ ਨਾਲ ਕਹਿੰਦਾ ਹੈ :

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

# ਸਮੁੱਚੀ ਖਾਲਸਾ ਲਹਿਰ-ਇਕ ਮੁਲਅੰਕਣ

—ਡਾ: ਇੰਦਰਜੀਤ ਸਿੰਘ, ਫਗਵਾੜਾ

ਖਾਲਸਾ, ਗੁਰੂ ਨਾਨਕ ਦੇਵ ਜੀ ਤੋਂ, ਗੁਰੂ ਗੋਬਿੰਦ ਸਿੰਘ ਤੱਕ, ਤਕਰੀਬਨ ਸਵਾ ਦੋ ਸਦੀਆਂ ਦੌਰਾਨ, ਇਤਿਹਾਸਕ ਪ੍ਰਵਾਹ 'ਚੋਂ ਉਭਰੇ ਪੰਥ ਦਾ ਨਾਮ ਹੈ। ਖਾਲਸਾ ਉਸ ਸਭਿਆਚਾਰਕ ਇਨਕਲਾਬ ਦੀ ਦੇਣ ਹੈ, ਜਿਸ ਨੇ ਸਿਥਲ ਤੇ ਗਤੀਹੀਣ ਬ੍ਰਾਹਮਣੀ ਸਭਿਆਚਾਰ ਨੂੰ ਬਦਲ ਦਿੱਤਾ, ਜਿਸ ਨੇ ਆਪਣੀ ਜਾਤ-ਪਾਤ-ਪ੍ਰਣਾਲੀ ਤੇ ਬੁੱਤ-ਪੂਜਾ ਰਾਹੀਂ ਮਨੁੱਖੀ ਸ਼ਕਤੀ ਨੂੰ ਹੀਣ ਕਰਕੇ ਗੁਲਾਮੀ ਵਿਚ ਧੱਕ ਦਿੱਤਾ ਸੀ। ਖਾਲਸਾ ਉਸ ਰਾਜਸੀ ਇਨਕਲਾਬ ਦੀ ਦੇਣ ਹੈ, ਜਿਸ ਦਾ ਆਰੰਭ ਗੁਰੂ ਨਾਨਕ ਦੇਵ ਜੀ ਰਾਹੀਂ ਦਿੱਤੀ ਰਾਜਸੀ ਚੇਤਨਾ ਦੁਆਰਾ ਹੋਇਆ ਤੇ ਸਮਾਂ ਪਾ ਕੇ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਮੁਗਲੀਆ ਸਲਤਨਤ ਨਾਲ ਹਥਿਆਰਬੰਦ ਟੱਕਰ ਲਈ ਤੇ ਬੰਦਾ ਸਿੰਘ ਬਹਾਦਰ ਵੇਲੇ ਸਰਹੰਦ 'ਤੇ ਫਤਹਿ ਹਾਸਲ ਕਰਕੇ ਪਹਿਲੀ ਵੇਰ ਖਾਲਸਾ ਗਣਰਾਜ ਦੀ ਨੀਂਹ ਰੱਖੀ।

ਖਾਲਸਾ ਉਸ ਵਿਚਾਰਧਾਰਕ ਸੰਘਰਸ਼ ਦਾ ਪ੍ਰਤੀਫਲ ਹੈ, ਜੋ ਸਿੱਖ ਗੁਰੂ ਸਾਹਿਬਾਨ ਨੇ ਤਤਕਾਲੀਨ ਲਹਿਰਾਂ-ਬ੍ਰਾਹਮਣੀ ਮਤ, ਜੋਗ ਮਤ ਤੇ ਸੂਫ਼ੀ ਮਤ ਨਾਲ ਰਚਾਇਆ। ਖਾਲਸਾ ਗੁਰੂਆਂ ਰਾਹੀਂ ਬਿਪਰਵਾਦ ਨੂੰ ਰੱਦ ਕਰਨ ਦੇ ਫਲਸਰੂਪ ਇਕ ਨਵੇਂ ਮਨੁੱਖ ਦੇ ਰੂਪ ਵਿਚ ਸਾਹਮਣੇ ਆਇਆ। ਇਹ ਅਵਤਾਰਵਾਦ, ਪ੍ਰੋਹਤਵਾਦ ਤੇ ਵਰਣਵੰਡ ਰਾਹੀਂ ਉਪਜੀ ਸੀਮਿਤਤਾ, ਗੁਲਾਮੀ ਤੇ ਅਸਮਾਨਤਾ ਦੇ ਮਾਨਵ-ਵਿਰੋਧੀ ਅੰਸ਼ਾਂ ਤੋਂ ਮੁਕਤ ਸੀ। ਇਸ ਤਰ੍ਹਾਂ ਖਾਲਸਾ ਮਾਨਵੀ-ਏਕਤਾ ਨਾਲ ਪ੍ਰਣਾਈ ਗੁਰਮਤਿ ਲਹਿਰ ਦਾ ਅੰਤਿਮ ਪਰਿਣਾਮ ਸੀ ਜੋ ਸਮੁੱਚੀ ਮਾਨਵਜਾਤੀ ਨੂੰ ਮਾਨਵੀ ਵਿਕਾਸ ਦੀ ਪ੍ਰਮੁੱਖ ਧਾਰਾ ਨਾਲ ਜੋੜਦੀ ਸੀ।

ਖਾਲਸਾ ਗੁਰਮਤਿ ਦੀ ਨਵੀਂ ਜਾਗ੍ਰਤੀ ਦੀ ਲਹਿਰ ਦੀ ਸਹਿਜ ਉੱਤਪਤੀ ਸੀ ਜੋ ਹਰੇਕ ਕਰਮ ਧਰਮ ਜਾਂ ਰਸਮ ਦੀ ਵਿਗਿਆਨਕ ਢੰਗ ਨਾਲ ਪੜਤਾਲ ਕਰਨ ਤੇ ਜ਼ੋਰ ਦਿੰਦੀ ਸੀ। ਇਸ ਸੰਦਰਭ ਵਿਚ ਗੁਰੂ ਨਾਨਕ ਦੇਵ ਜੀ ਦਾ ਕਥਨ:

**ਅਕਲੀ ਸਾਹਿਬੁ ਸੇਵੀਐ,**
**ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ,**
**ਅਕਲੀ ਕੀਚੈ ਦਾਨੁ॥**

*(ਗੁਰੂ ਗ੍ਰੰਥ ਸਾਹਿਬ—੧੨੪੫)*

ਸਿੱਖ ਲਹਿਰ ਦਾ ਆਦਰਸ਼ ਬਣਿਆ ਰਿਹਾ ਸੀ। ਇਸ ਵਿਗਿਆਨਕ ਸੋਚ ਦੀ ਪ੍ਰਵਿਰਤੀ ਨੇ ਖਾਲਸੇ ਨੂੰ ਹਰੇਕ ਕਿਸਮ ਦੇ ਅਰਥੋਂ ਟੁੱਟੇ ਕਰਮ-ਕਾਂਡ ਤੋਂ ਮੁਕਤ ਕਰਕੇ, ਇਸ ਨੂੰ ਪਵਿੱਤਰ ਜੀਵਨ ਦੀ ਉਸਾਰੀ ਦੇ ਉਦੇਸ਼ ਨਾਲ ਜੋੜਿਆ। ਇਸ ਦੇ ਫਲਸਰੂਪ ਸਿੱਖ ਧਰਮ ਨੇ ਉਚੇਰੇ ਸਭਿਆਚਾਰਕ ਜੀਵਨ ਵੱਲ ਪੁਲਾਂਘ ਪੁੱਟੀ ਜੋ ਧਰਮ, ਸਮਾਜ ਤੇ ਰਾਜਨੀਤੀ ਵਿਚਲੇ ਪਖੰਡਾਂ ਤੋਂ ਬਿਲਕੁਲ ਮੁਕਤ ਸੀ ਅਤੇ ਜਿਸ ਵਿਚ ਅੰਦਰਲੀ ਤੇ ਬਾਹਰਲੀ ਜ਼ਿੰਦਗੀ ਦੀ ਇਕਸੁਰਤਾ, ਆਪਣੀ ਬੋਲੀ, ਪਹਿਰਾਵੇ ਤੇ ਮਾਨ-ਮਰਯਾਦਾ ਪ੍ਰਤੀ ਗੌਰਵ, ਸੁਭਾ ਤੇ ਆਚਰਨ ਦੀ ਪਵਿੱਤਰਤਾ, ਖੇੜਾ ਤੇ ਚੜ੍ਹਦੀ ਕਲਾ ਦੇ ਅਸੂਲ ਪ੍ਰਤੱਖ ਸਨ। ਹੇਠ ਲਿਖੇ ਕੁਝ ਗੁਰਬਾਣੀ ਵਾਕ ਖਾਲਸੇ ਦੇ ਉੱਤਮ ਤੇ ਵਿਕਸਿਤ ਸਭਿਆਚਾਰ ਦੀ ਸਥਾਪਤੀ ਲਈ ਪ੍ਰੇਰਣਾ ਸਰੋਤ ਬਣੇ ਰਹੇ ਸਨ;

1. **ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥**
   **ਜਿਨ੍ ਮਨਿ ਹੋਰੁ ਮੁਖਿ ਹੋਰੁ,**
   **ਸਿ ਕਾਂਢੇ ਕਚਿਆ॥**
   *(ਆਸਾ, ਸ਼ੇਖ ਫਰੀਦ—੪੮੮)*
2. **ਘਰਿ ਘਰਿ ਮੀਆ ਸਭਨਾਂ ਜੀਆਂ,**
   **ਬੋਲੀ ਅਵਰ ਤੁਮਾਰੀ॥**
   *(ਬਸੰਤ ਮਹਲਾ ੧—੧੧੯੧)*
3. **ਸਚਹੁ ਓਰੈ ਸਭੁ ਕੋ,**
   **ਉਪਰਿ ਸਚੁ ਆਚਾਰੁ॥**
   *(ਸਿਰੀ ਰਾਗ ਮਹਲਾ ੧—੬੨)*
   (ਸਭ ਕਰਮ-ਕਾਂਡ ਸੱਚੇ ਪ੍ਰਭੂ ਦੇ ਨਾਮ ਤੋਂ ਹੇਠਾਂ ਹਨ, ਸਭ ਤੋਂ ਉੱਤੇ ਸੱਚਾ ਕਿਰਦਾਰ ਹੈ)
4. **ਸਤਿ ਸੁਹਾਣੁ, ਸਦਾ ਮਨਿ ਚਾਉ॥**
   *(ਜਪੁ, ਪਉੜੀ ੨੧)*

ਖਾਲਸਾ ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਉਸ ਵਿਅਕਤੀਤਵ ਦਾ ਨਾਮ ਹੈ ਜੋ ਜੋਗ ਮਤਿ ਦੇ ਹਠ ਮਾਰਗ ਨੂੰ ਰੱਦ ਕਰ ਕੇ, ਪ੍ਰਭੂ ਦੀ ਸਿਫ਼ਤ-ਸਲਾਹ ਦੇ ਪ੍ਰੇਮਾ ਭਗਤੀ ਦੇ ਮਾਰਗ ਰਾਹੀਂ ਸੰਸਾਰ ਵਿਚ ਰਹਿ ਕੇ ਪਰਮਾਤਮਾ ਦੀ ਪ੍ਰਾਪਤੀ ਨੂੰ ਆਪਣਾ ਜੀਵਨ-ਮਨੋਰਥ ਮੰਨਦਾ ਹੈ। ਖਾਲਸਾ ਜੋਗੀਆਂ ਵਾਂਗ ਔਰਤ ਨੂੰ ਮੁਕਤੀ ਵਿਚ ਰੋਕ ਨਹੀਂ ਮੰਨਦਾ, ਸਗੋਂ ਉਸ ਨੂੰ ਅਰਧ ਸਰੀਰੀ ਮੋਖ ਦੁਆਰੀ ਕਹਿ ਕੇ ਸਨਮਾਨ ਦਿੰਦਾ ਹੈ।

ਖਾਲਸਾ ਭਗਤੀ ਲਹਿਰ ਦੀ ਸਮਾਜਕ ਕਰਮਹੀਣਤਾ, ਜੀਵਨ ਦੀ ਵਿਅਰਥਤਾ ਦੀ ਭਾਵਨਾ ਤੋਂ ਮੁਕਤ ਹੈ ਤੇ ਉਸ ਬਾਜ ਦ੍ਰਿਸ਼ਟੀ ਦਾ ਮਾਲਕ ਹੈ ਜੋ ਰਾਜਨੀਤਿਕ ਸਤਹ ਨੂੰ ਮਾਨਵਤਾ ਦੇ ਕਸ਼ਟਾਂ ਦੇ ਰੂਪ ਵਿਚ ਦੇਖਦੀ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ "ਰਾਜੇ ਸੀਹ ਮੁਕਦਮ ਕੁਤੇ, ਜਾਇ ਜਗਾਇਨਿ੍ ਬੈਠੇ ਸੁਤੇ" (੧੨੮੮) ਇਸ ਸੰਦਰਭ ਵਿਚ ਵਿਸ਼ੇਸ਼ ਹੈ। ਖਾਲਸੇ ਦੀ ਜੀਵਨ ਜਾਚ ਸੂਫ਼ੀਆਂ ਦੀ ਸਮਾਜਿਕ ਜ਼ਿੰਮੇਵਾਰੀਆਂ ਤੋਂ ਭੱਜਣ ਤੇ ਮਨੋ-ਵਿਗਿਆਨਿਕ ਕਾਰਨਾਂ ਕਰਕੇ, ਮੁਗਲੀਆ ਹਾਕਮਾਂ ਪ੍ਰਤੀ ਮੂਕ ਕੋਸਦੀ ਪਲਾਇਨਵਾਦੀ ਰੁਚੀ ਤੋਂ ਮੁਕਤ ਹੈ। ਖਾਲਸਾ ਧਰਮ ਨੂੰ ਅਕ੍ਰਿਆਸ਼ੀਲ ਧਿਆਨ ਨਹੀਂ, ਸਗੋਂ ਇਸ ਨੂੰ ਸਮਾਜਿਕ ਸੰਘਰਸ਼ ਦੇ ਰੂਪ ਵਿਚ ਦੇਖਦਾ ਹੈ। ਖਾਲਸਾ ਸਿੱਖ ਵਿਚਾਰਧਾਰਾ ਰਾਹੀਂ ਜਾਗਰੂਕ ਮਾਨਵ ਦੀ ਉਸਾਰੀ ਦੇ ਸੰਘਰਸ਼ ਦੇ ਫਲਸਰੂਪ ਮਨੁੱਖੀ ਇਤਿਹਾਸ ਦੇ ਚਿਤਰਪਟ ਤੇ ਉਭਰਿਆ, ਜਿਸ ਨੇ ਮਾਨਵਤਾ ਦੀ ਹੋਣੀ ਨੂੰ ਬਦਲਣ ਲਈ ਆਪਣਾ ਆਪ ਸਮਰਪਿਤ ਕਰ ਦਿੱਤਾ।

ਖਾਲਸਾ ਆਪਣੇ ਵਿਕਾਸ-ਪੰਧ ਤੇ ਗੁਰੂ ਗੋਬਿੰਦ ਸਿੰਘ ਤੋਂ ਪਹਿਲਾਂ ਗੁਰ-

ਸੰਗਤ ਦੇ ਪੜਾਅ 'ਤੋਂ ਗੁਜ਼ਰਿਆ। ਗੁਰ-ਸੰਗਤ ਗੁਰੂ ਦੀ ਚਾਲ ਤੇ ਤੁਰਨ ਵਾਲੇ ਗੁਰਸਿੱਖਾਂ ਦਾ ਸਮੂਹ ਸੀ। ਇਹ ਸਮੂਹ ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਥੱਲੇ ਗੁਰਮੁਖ ਪੰਥ ਵਿਚ ਬਦਲਿਆ ਜੋ ਵਰਣਵੰਡ ਤੋਂ ਪੂਰੀ ਤਰ੍ਹਾਂ ਮੁਕਤ ਸੀ। ਇਸ ਗੁਰਮੁਖ ਪੰਥ ਨੂੰ ਗੁਰੂ ਗੋਬਿੰਦ ਸਿੰਘ ਨੇ 1699 ਈ: ਦੀ ਵਿਸਾਖੀ ਨੂੰ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਵਿਚ ਬਦਲ ਦਿੱਤਾ। ਇਸ ਸਬੰਧ ਵਿਚ ਭਾਈ ਗੁਰਦਾਸ ਜੀ ਦੂਜੇ ਦਾ ਕਥਨ ਵਿਸ਼ੇਸ਼ ਹੈ :

**ਗੁਰ ਸੰਗਤ ਕੀਨੀ ਖਾਲਸਾ**
**ਮਨਮੁਖੀ ਦੁਹੇਲਾ।**
**ਵਾਹੁ ਵਾਹੁ ਗੋਬਿੰਦ ਸਿੰਘ**
**ਆਪੇ ਗੁਰ ਚੇਲਾ। ੧।**

ਇਸ ਤਰ੍ਹਾਂ ਖਾਲਸਾ ਗੁਰੂ ਨਾਨਕ ਦੇਵ ਜੀ ਰਾਹੀਂ ਪ੍ਰਚਾਰੇ ਮਨੁੱਖੀ ਆਦਰਸ਼ਾਂ ਦੇ ਬੀਜ ਤੋਂ ਪ੍ਰਫੁਲਤ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ, ਖਾਲਸੇ ਦਾ ਲਕਬ ਪ੍ਰਦਾਨ ਕੀਤਾ ਤੇ ਨਾਲ ਹੀ ਉਨ੍ਹਾਂ ਨੂੰ ਸੰਪੂਰਨ ਰਹਿਤ ਮਰਯਾਦਾ ਦੱਸੀ, ਜਿਸ ਤੋਂ ਖਾਲਸੇ ਦੀ ਰੂਪ-ਰੇਖਾ ਤੇ ਪ੍ਰਕਿਰਤੀ ਸਪੱਸ਼ਟ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਕੋਲੋਂ ਆਪ ਵੀ ਅੰਮ੍ਰਿਤ ਛਕ ਕੇ, ਉਸ ਨੂੰ 'ਗੁਰੂ' ਹੋਣ ਦਾ ਰੁਤਬਾ ਪ੍ਰਦਾਨ ਕੀਤਾ। ਆਪਣੇ ਅੰਤ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਸਮੁੱਚੇ ਗੁਰੂ ਪੰਥ ਨੂੰ ਆਪਣਾ ਸਰੀਰ ਕਰਾਰ ਦਿੱਤਾ ਤੇ ਆਤਮਾ ਨੂੰ ਗੁਰੂ ਗ੍ਰੰਥ ਵਿਚ ਲੀਨ ਹੋਣ ਪ੍ਰਤੀ ਫੁਰਮਾਨ ਕੀਤਾ। ਇਸ ਤਰ੍ਹਾਂ **ਖਾਲਸਾ, ਗੁਰੂ ਗ੍ਰੰਥ ਸਾਹਿਬ ਜੀ, ਗੁਰੂ ਗੋਬਿੰਦ ਸਿੰਘ, ਗੁਰੂ ਪੰਥ ਅਤੇ ਦਸਾਂ ਗੁਰੂਆਂ ਦੀ ਇਕ ਜੋਤ ਅਥਵਾ ਗੁਰੂ-ਲਿਵ ਦਾ ਸਰੂਪ ਹੈ।**

ਖਾਲਸੇ ਦੀ ਨਿਆਰੀ ਰਹਿਣੀ ਸਿਰਜਨਾਤਮਿਕ ਅਥਵਾ ਰਚਨਾਤਮਿਕ ਹੈ। ਇਹ ਰਹਿਣੀ ਅਣਖੀਲੀ ਤੇ ਗਤੀਸ਼ੀਲ ਸੁਭਾਉ ਵਾਲੀ ਹੈ। ਜਿਸ ਵਿੱਚੋਂ ਖਾਲਸੇ ਦੇ ਸਹੀ ਅਮਲ, ਤੇਜ਼ ਬੁੱਧੀ ਤੇ ਆਜ਼ਾਦ ਚੇਤਨਾ ਪੈਦਾ ਹੁੰਦੇ ਹਨ। ਖਾਲਸੇ ਦਾ ਸੰਕਲਪ ਨਿਆਰਾ ਹੈ। ਦਸਮੇਸ਼ ਦੇ ਚਮਤਕਾਰੀ ਜੀਵਨ ਨੇ ਉਸ ਨੂੰ ਸ਼ਕਤੀਸ਼ਾਲੀ ਮਨ, ਗਠੀਲਾ ਕੱਦ-ਕਾਠ, ਨਿਵੇਕਲੀ ਤੇ ਅਨੋਖੀ ਛਬ ਪ੍ਰਦਾਨ ਕੀਤੀ ਹੈ। 'ਖਾਲਸਾ' ਸ਼ਬਦ ਖਾਲਸ ਦਾ ਸਮਾਨਾਰਥੀ ਸ਼ਬਦ ਹੈ ਜੋ ਖੋਟ ਤੋਂ ਰਹਿਤ, ਸ਼ੁੱਧ ਪਵਿੱਤਰਤਾ ਦਾ ਲਖਾਇਕ ਸ਼ਬਦ ਹੈ। ਖਾਲਸਾ ਸਿਮਰਨ ਤੇ ਸੰਘਰਸ਼ ਦਾ ਮੇਲ ਹੈ।

ਖਾਲਸਾ ਸੰਸਾਰ ਦੀ ਅਨੇਕਤਾ ਨੂੰ ਪਰਮਾਤਮਾ ਦੀ ਏਕਤਾ 'ਚੋਂ ਉਤਪੰਨ ਹੋਈ ਮੰਨਦਾ ਹੈ। ਵੱਖ-ਵੱਖ ਧਰਮਾਂ ਦੀ ਅਨੇਕਤਾ ਦਾ ਸੋਮਾ ਵੀ ਪ੍ਰਭੂ ਦੀ ਏਕਤਾ ਹੀ ਹੈ। ਪ੍ਰਭੂ ਦੀ ਏਕਤਾ ਦੇ ਸਿਧਾਂਤ ਨੂੰ ਖਾਲਸੇ ਨੇ, ਮਨੁੱਖੀ ਸੁਤੰਤਰਤਾ ਲਈ ਕੀਤੀਆਂ ਜੰਗਾਂ ਦੌਰਾਨ ਵੀ ਨਹੀਂ ਤਿਆਗਿਆ। ਉਸ ਨੇ ਨਿਹੱਥੇ ਦੁਸ਼ਮਣਾਂ ਤੇ ਵਾਰ ਨਹੀਂ ਕੀਤਾ ਤੇ ਇਖ਼ਲਾਕ ਦੀ ਬੁਲੰਦੀ ਨੂੰ ਕਾਇਮ ਰੱਖਿਆ ਹੈ। ਦੁਸ਼ਮਣਾਂ ਦੀਆਂ ਔਰਤਾਂ ਦੀ ਇੱਜ਼ਤ ਆਬਰੂ ਦਾ ਧਿਆਨ ਰੱਖਿਆ ਹੈ ਤੇ ਉਨ੍ਹਾਂ ਕੋਲੋਂ ਵੀ ਆਪਣੀ ਪ੍ਰਸੰਸਾ ਕਰਵਾਈ ਹੈ।

ਖਾਲਸਾ ਅਕਾਲ ਪੁਰਖ ਦੀ ਫ਼ੌਜ ਹੈ। ਉਹ ਵਾਹਿਗੁਰੂ ਦੀ ਜਿੱਤਣ ਵਾਲੀ ਸ਼ਕਤੀ ਨਾਲ ਅਭੇਦ ਹੋਣ ਕਰਕੇ, ਆਪਣੀ ਜਿੱਤ ਦਾ ਪੂਰਨ ਵਿਸ਼ਵਾਸੀ ਹੈ। ਉਹ ਆਪਣੀ ਸ਼ਕਤੀਸ਼ਾਲੀ ਰੂਹਾਨੀਅਤ ਵਿਚ ਵਿਘਨ ਪਾਉਣ ਵਾਲੀਆਂ ਦੁਨਿਆਵੀ ਦੌਲਤਾਂ, ਪਦਾਰਥਾਂ ਤੇ ਰੁਤਬਿਆਂ ਨੂੰ ਨਜ਼ਰ ਅੰਦਾਜ਼ ਕਰਕੇ ਹਮੇਸ਼ਾ ਮਨੁੱਖੀ ਅਣਖ ਤੇ ਗੌਰਵ ਨੂੰ ਤਰਜੀਹ ਦਿੰਦਾ ਹੈ। ਖਾਲਸਾ ਪਰਮਾਤਮਾ ਦੀ ਖੁਸ਼ੀ ਤੇ ਖੇੜੇ ਦੇ ਉਛਾਲ 'ਚੋਂ ਉਤਪੰਨ ਹੋਇਆ ਹੈ। ਮਨੁੱਖੀ ਕਾਫਲੇ ਵਿਚ ਉਸ ਦਾ ਪ੍ਰਵੇਸ਼ ਪ੍ਰਭੂ ਦੀ ਆਪਣੀ ਆਗਿਆ ਅਨੁਸਾਰ ਹੋਇਆ ਹੈ। ਇਸ ਲਈ ਭਖਦਾ ਉਤਸ਼ਾਹ ਤੇ ਉਮਾਹ ਉਸਦੀ ਪ੍ਰਕਿਰਤੀ ਦਾ ਸਹਿਜ ਅੰਗ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ :

**ਖਾਲਸਾ ਅਕਾਲ ਪੁਰਖ ਕੀ ਫੌਜ।**
**ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ।**

ਖਾਲਸੇ ਦਾ ਇਤਿਹਾਸ ਨਿਆਰਾ ਇਤਿਹਾਸ ਹੈ। ਇਹ ਖਾਲਸੇ ਦਾ ਤਖਤੇ ਤੋਂ ਤਖ਼ਤ ਵੱਲ ਜਾਣ ਦਾ ਸਫਰ ਬਿਆਨ ਕਰਦਾ ਹੈ। 'ਤਖ਼ਤਿ ਬਹੈ ਤਖਤੈ ਕੀ ਲਾਇਕ' (ਮਾਰੂ, ਮਹਲਾ ੧—੧੦੩੯) ਦਾ ਗੁਰਬਾਣੀ ਫੁਰਮਾਨ ਇਸ ਸੰਘਰਸ਼ ਦਾ ਆਧਾਰ ਹੈ। ਖਾਲਸੇ ਦਾ ਆਦਰਸ਼ ਹਮੇਸ਼ਾ ਮਨੁੱਖੀ ਗੁਲਾਮੀ ਦੇ ਪ੍ਰਤੀਕ ਮਾਨਵ ਦੋਖੀ ਹਕੂਮਤਾਂ ਨੂੰ ਤਖ਼ਤ ਤੋਂ ਲਾਹੁਣ ਤੇ ਮਾਨਵ-ਕਲਿਆਣ ਹਿਤ ਸਮਰਪਿਤ ਸ਼ਾਸਕਾਂ ਨੂੰ ਤਖ਼ਤ ਤੇ ਬਿਠਾਉਣ ਨਾਲ ਸੰਬੰਧਤ ਰਿਹਾ ਹੈ। ਮਾਨਵੀ ਕਦਰਾਂ-ਕੀਮਤਾਂ ਦਾ ਸਰਵਨਾਸ਼ ਕਰਨ ਵਾਲੀ, ਮੁਗਲ ਹਕੂਮਤ ਦੇ ਜ਼ੁਲਮ ਵਿੱਚੋਂ ਉਤਪੰਨ ਹੁੰਦੀਆਂ ਵੰਗਾਰਾਂ ਦੇ ਸਾਹਮਣੇ ਖਾਲਸਾ ਪੂਰਾ ਉਤਰਿਆ ਜਿਸ ਨੇ ਸ਼ਕਤੀ ਦਾ ਜੁਆਬ ਸ਼ਕਤੀ ਨਾਲ ਦੇ ਕੇ, ਮਨੁੱਖੀ ਸੁਤੰਤਰਤਾ ਦੇ ਸੰਗਰਾਮ ਨੂੰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਮੁਗਲ ਰਾਜ ਨੂੰ ਖ਼ਤਮ ਕਰਕੇ, ਪੰਜਾਬ ਵਿਚ ਖਾਲਸਾ ਰਾਜ ਕਾਇਮ ਕੀਤਾ। ਖਾਲਸੇ ਨੇ ਉੱਤਰ ਪੱਛਮੀ ਸਰਹੱਦਾਂ ਵੱਲੋਂ ਅਫਗਾਨਾਂ ਦੇ ਲਗਾਤਾਰ ਹਮਲਿਆਂ ਨੂੰ ਰੋਕਿਆ ਹੀ ਨਹੀਂ, ਸਗੋਂ ਉਨ੍ਹਾਂ ਦੇ ਇਲਾਕੇ ਪਿਸ਼ਾਵਰ ਦੇ ਬੂਹੇ ਤੇ ਕਈ ਫੈਸਲਾਕੁਨ ਲੜਾਈਆਂ ਲੜ ਕੇ ਉਨ੍ਹਾਂ ਨੂੰ ਭਾਂਜ ਦਿੱਤੀ। ਹੁਣ ਕੋਈ ਪਠਾਣ ਹਮਲਾਵਰ ਦੇ ਰੂਪ ਵਿਚ ਨਹੀਂ ਆਉਂਦਾ; ਜੇ ਆਉਂਦਾ ਹੈ ਤਾਂ ਉਸ ਦੇ ਮੋਢੇ ਤੇ ਹਥਿਆਰਾਂ ਦਾ ਭਾਰ ਨਹੀਂ ਹੁੰਦਾ, ਸਗੋਂ ਹਿੰਗ ਦੀ ਗੰਢੜੀ ਹੁੰਦੀ ਹੈ ਜੋ ਉਹ ਰੋਟੀ ਦੇ ਗੁਜ਼ਾਰੇ ਲਈ ਵੇਚਣ ਆਉਂਦਾ ਹੈ। ਇਹ ਖਾਲਸੇ ਦੀ ਇਤਿਹਾਸਕ ਪ੍ਰਾਪਤੀ ਹੈ ਕਿ ਉਸ ਨੇ ਅਹਿਮਦਸ਼ਾਹ ਅਬਦਾਲੀ ਰਾਹੀਂ ਉਸ ਦੇ ਰਾਜ-ਭਾਗ ਦਾ ਹਿੱਸਾ ਬਣ ਚੁੱਕੀ ਕਸ਼ਮੀਰ ਦੀ ਧਰਤੀ ਨੂੰ 1819 ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਜਿੱਤ ਕੇ ਭਾਰਤ ਨਾਲ ਸਦਾ ਲਈ ਜੋੜਨ ਦਾ ਮੌਕਾ ਪੈਦਾ ਕੀਤਾ। ਇਸੇ ਤਰ੍ਹਾਂ ਜੇ ਖਾਲਸਾ 1757 ਈ: ਤੋਂ 1762 ਈ: ਤੱਕ ਅਬਦਾਲੀ ਦੇ ਨਿਰੰਤਰ ਹਮਲਿਆਂ ਦਾ ਜੁਆਬ ਨਾ ਦਿੰਦਾ ਤਾਂ ਪੰਜਾਬ ਵੀ ਅਫ਼ਗਾਨਿਸਤਾਨ ਦੀ ਰਾਜਧਾਨੀ ਕਾਬਲ ਦੇ ਅਧੀਨ ਹੁੰਦਾ। ਸੋ ਭਾਰਤ ਦੇ ਨਕਸ਼ੇ ਵਿਚ ਜੇ ਪੰਜਾਬ ਤੇ ਕਸ਼ਮੀਰ ਸ਼ਾਮਲ ਹਨ ਤਾਂ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਖਾਲਸੇ ਦੀ ਬਦੌਲਤ ਹਨ। ਇਹ ਖਾਲਸੇ ਦੀ ਇਕ ਗੌਰਵਮਈ ਇਤਿਹਾਸਿਕ ਪ੍ਰਾਪਤੀ ਹੈ। •

# ਗੁਰਬਾਣੀ ਦਾ ਸ਼ੁੱਧ ਉਚਾਰਨ ਤੇ ਅਰਥ-ਭਾਵ

ਸ: ਕਿਰਪਾਲ ਸਿੰਘ 'ਬਠਿੰਡਾ'

*ਭਾਸ਼ਾ ਵਿਭਾਗ ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਮਦਨ ਲਾਲ ਹਸੀਜਾ ਨੇ 'ਸਪੋਕਸਮੈਨ' ਦੇ ਜਨਵਰੀ 2005 ਅੰਕ ਵਿਚ ਇਕ ਪੱਤਰ ਛਪਵਾਇਆ ਸੀ, ਜਿਸ ਵਿਚ ਸਿੱਖ ਮਿਸ਼ਨਰੀ ਕਾਲਜ ਵਲੋਂ ਛਾਪੀ ਪੁਸਤਿਕਾ 'ਗੁਰਬਾਣੀ ਦਾ ਸ਼ੁੱਧ ਉਚਾਰਨ' ਬਾਰੇ ਬਿਨਾਂ ਕਿਸੇ ਦਲੀਲ ਦੇ ਇਹ ਫਤਵਾ ਦਿੱਤਾ ਗਿਆ ਸੀ ਕਿ—'ਸਿੱਖ ਮਿਸ਼ਨਰੀ ਕਾਲਜ ਦੀ ਪੁਸਤਿਕਾ (29) ਜੋ ਮੈਂ ਪੜ੍ਹੀ ਹੈ, ਗ਼ਲਤੀਆਂ ਨਾਲ ਭਰਪੂਰ, ਗੁਮਰਾਹਕੁੰਨ ਅਤੇ ਇਥੋਂ ਤੱਕ ਕਿ ਮਰਯਾਦਾ ਦੇ ਵੀ ਉਲਟ ਹੈ।' ਬਾਕੀ ਚਿੱਠੀ ਦਾ ਸਿੱਖ ਮਿਸ਼ਨਰੀ ਕਾਲਜ ਜਾਂ ਇਸ ਦੀ ਉਕਤ ਪੁਸਤਿਕਾ ਨਾਲ ਕੋਈ ਸੰਬੰਧ ਨਹੀਂ। ਇਹ ਚਿੱਠੀ ਅਸਲ ਵਿਚ 'ਸਰਬ ਰੋਗ ਕਾ ਅਉਖਦੁ ਨਾਮੁ' ਸੰਸਥਾ ਦੇ ਸਕੱਤਰ ਡਾ: ਬਲਵੰਤ ਸਿੰਘ ਨੂੰ ਸਮਰਥਨ ਦੇਣ ਲਈ ਲਿਖੀ ਚਿੱਠੀ ਦਾ ਉਤਾਰਾ ਹੈ, ਜਿਨ੍ਹਾਂ ਨੇ 'ਸ਼ੁੱਧ ਉਚਾਰਨ' ਖ਼ਿਲਾਫ਼ ਜਦੋ-ਜਹਿਦ ਅਰੰਭੀ ਹੋਈ ਹੈ।*

*ਇਹ ਲੇਖ ਡਾਕਟਰ 'ਹਸੀਜਾ' ਨੂੰ ਇਕ ਢੁਕਵਾਂ ਉੱਤਰ ਹੈ ਅਤੇ ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਲੋੜ ਉੱਤੇ ਚਾਨਣਾ ਵੀ ਪਾਉਂਦਾ ਹੈ।*

*—ਸੰਪਾਦਕ*

'ਸਪੋਕਸਮੈਨ' ਦੇ ਜਨਵਰੀ 2005 ਅੰਕ ਵਿਚ ਡਾ: ਮਦਨ ਲਾਲ ਹਸੀਜਾ, ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਜੀ ਦੀ ਚਿੱਠੀ ਛਪੀ, ਜਿਸ ਨੂੰ ਪੜ੍ਹ ਕੇ ਬਹੁਤ ਹੈਰਾਨੀ ਹੋਈ। ਮਾਨਯੋਗ ਹਸੀਜਾ ਜੀ ਨੂੰ ਸਿੱਖ ਮਿਸ਼ਨਰੀ ਕਾਲਜ ਦੀ ਪੁਸਤਕਾ 29 ਪੜ੍ਹ ਕੇ ਅਤਿਅੰਤ ਦੁੱਖ ਹੋਇਆ ਹੈ। ਚਿੱਠੀ ਦੇ ਸਿਰਲੇਖ ਅਤੇ ਪੁਸਤਕ ਨੰਬਰ 29 ਦੀ ਸਮੱਗਰੀ ਦੀ ਘੋਖ ਕਰਨ ਤੋਂ ਇਹ ਗੱਲ ਸਮਝ ਆਉਂਦੀ ਹੈ, ਕਿ ਗੁਰਬਾਣੀ ਦੇ ਅਰਥਾਂ ਅਨੁਸਾਰ 'ਦੁੱਤ' ਅਤੇ 'ਨਾਸਕੀ' ਉਚਾਰਣ, ਭਾਵ, ਅੱਧਕ ਅਤੇ ਬਿੰਦੀ ਸਹਿਤ ਉਚਾਰਣ ਨੇ ਹਸੀਜਾ ਜੀ ਨੂੰ ਬਹੁਤ ਹੀ ਦੁੱਖ ਪਹੁੰਚਾਇਆ, ਜਿਸ ਕਾਰਣ ਉਨ੍ਹਾਂ ਨੂੰ ਸਪੋਕਸਮੈਨ ਰਾਹੀਂ ਚਿੱਠੀ ਦੇ ਰੂਪ ਵਿਚ ਆਪਣੀ ਪੀੜਾ ਪੰਥ ਦੇ ਸਨਮੁੱਖ ਕਰਨ ਦੇ ਨਾਲ ਨਾਲ ਇਹ ਸਲਾਹ ਵੀ ਦੇਣੀ ਪਈ ਕਿ 'ਇਨ੍ਹਾਂ ਅਖੌਤੀ ਬੁੱਧੀਜੀਵੀਆਂ ਨੂੰ ਸੁਮੱਤ ਬਖ਼ਸ਼ਣ ਲਈ ਅਰਦਾਸਾਂ ਕਰੋ ਅਤੇ ਆਖੋ ਕਿ ਹੋਰ ਬਖੇੜਾ ਨਾ ਕਰਨ ਅਤੇ ਆਪਣੇ ਗੁਰੂ ਦੀ ਪਵਿੱਤਰ ਬਾਣੀ ਨਾਲ ਖਿਲਵਾੜ ਨਾ ਕਰਨ।'

ਗੁਰਬਾਣੀ ਨੂੰ ਲਿਖੇ ਅਨੁਸਾਰ ਪੜ੍ਹਨ ਦੀ ਭਾਵਨਾ ਪ੍ਰਗਟਾਉਣ ਕਰਕੇ ਹਸੀਜਾ ਜੀ ਦਾ ਬਹੁਤ ਬਹੁਤ ਧੰਨਵਾਦ ਹੈ ਪਰ ਇਸ ਵਿਦਵਾਨ ਸੱਜਣ ਨੂੰ ਇਹ ਵੀ ਬੇਨਤੀ ਹੈ ਕਿ ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਵਿਚ ਵਰਤੇ ਗਏ ਪਦ 'ਗਲਾ' ਦਾ ਉਚਾਰਨ ਕੀ ਹਰ ਤੁਕ ਵਿੱਚ ਇੱਕੋ ਜਿਹਾ ਕਰਨਾ ਠੀਕ ਲੱਗੇਗਾ, ਜਾਂ ਅਰਥਾਂ ਅਨੁਸਾਰ ਸਾਹਮਣੇ ਦਿੱਤੇ ਗਏ ਅਨੁਸਾਰ ਠੀਕ ਰਹੇਗਾ?

(ੳ) **ਦਯਿ ਵਿਗੋਏ ਫਿਰਹਿ ਵਿਗੁਤੇ
ਫਿਟਾ ਵਤੈ ਗਲਾ ॥** (੧੫੦)

ਅਰਥ=ਟੋਲਾ, ਉਚਾਰਨ=ਗੱਲਾ

(ਅ) **ਗਲਾ ਕਰੇ ਘਣੇਰੀਆ
ਖਸਮ ਨ ਪਾਏ ਸਾਦੁ ॥** (੮੨੮)

ਅਰਥ ਅਤੇ ਉਚਾਰਨ=ਗੱਲਾਂ

(ੲ) **ਹੇਰਾ ਰੋਟੀ ਕਾਰਨੇ
ਗਲਾ ਕਟਾਵੈ ਕਉਨੁ ॥** (੧੩੭੮)

ਅਰਥ=ਗਰਦਨ, ਉਚਾਰਨ ਹੈ=ਗਲਾ

(ਸ) **ਗਲ੍ਹਾ ਪਿਟਨਿ ਸਿਰੁ ਖੋਹੇਨਿ ॥** (੧੪੧੦)

ਅਰਥ ਅਤੇ ਉਚਾਰਨ ਹੈ=ਗੱਲ੍ਹਾਂ

**ਦੂਸਰੀ ਉਦਾਹਰਣ** : ਬਿਲਾਵਲ ਕੀ ਵਾਰ ਮ: ੪, ਪੰਨਾ ੮੫੪ ਉਤੇ ਪਾਠ ਦਾ ਦਿਸਦਾ ਰੂਪ ਹੈ :

**"ਜਿਉ ਮੀਹਿ ਵੁਠੈ,
ਗਲੀਆ ਨਾਲਿਆ ਟੋਭਿਆ ਕਾ ਜਲੁ,
ਜਾਇ ਪਵੈ ਵਿਚਿ ਸੁਰਸਰੀ,
ਸੁਰਸਰੀ ਮਿਲਤ,
ਪਵਿਤ੍ਰੁ ਪਾਵਨੁ ਹੋਇ ਜਾਵੈ ॥"**

ਉਪਰਲੀ ਤੁਕ ਦਾ ਜੇਕਰ ਕੋਈ ਪਾਠੀ ਸਹੀ, ਸਪੱਸ਼ਟ ਤੇ ਅਰਥ-ਭਰਪੂਰ ਪਾਠ ਇਉਂ ਕਰੇ :—

"ਜਿਉਂ ਮੀਂਹ ਵੁੱਠੈ, ਗਲੀਆਂ ਨਾਲਿਆਂ ਟੋਭਿਆਂ ਕਾ ਜਲੁ, ਜਾਇ ਪਵੈ ਵਿਚਿ ਸੁਰਸੁਰੀ, ਸੁਰਸਰੀ ਮਿਲਤ, ਪਵਿੱਤ੍ਰ ਪਾਵਨ ਹੋਇ ਜਾਵੈ ॥"

ਡਾ: ਹਸੀਜਾ ਅਤੇ ਪਾਠਕ ਸੱਜਣ ਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ, ਸੱਚੋ ਸੱਚ ਦੱਸਣ ਕਿ ਉਨ੍ਹਾਂ ਨੂੰ ਦੋਹਾਂ ਪਾਠਾਂ ਵਿੱਚੋਂ ਕਿਹੜਾ ਪਾਠ ਵਧੇਰੇ ਸਮਝ ਵਿਚ ਆਉਂਦਾ ਹੈ ਅਤੇ ਸੁਰਤ ਨੂੰ ਸ਼ਬਦ ਦੇ ਭਾਵਾਂ ਨਾਲ ਜੋੜਦਾ, ਅਨੰਦਤ ਕਰਦਾ ਅਤੇ ਗੁਰਬਾਣੀ ਦੀ ਸ਼ੋਭਾ ਵਧਾਉਂਦਾ ਹੈ? ਭਲਾ ਸੰਬੰਧਕੀ ਪਦਾਂ—ਨਾਲਿਆਂ, ਟੋਭਿਆਂ ਦਾ ਪਾਠ ਵੀ ਕਦੇ ਬਿੰਦੀ ਦੀ ਵਰਤੋਂ ਕੀਤੇ ਬਿਨਾਂ ਹੋਇਆ ਹੈ? ਬਿੰਦੀ ਲਾਏ ਬਿਨਾਂ ਤਾਂ ਇਹ ਪਾਠ ਇਉਂ ਹੈ ਜਿਵੇਂ ਟੋਭੇ ਤੇ ਨਾਲੇ ਨੂੰ ਸੰਬੋਧਨ ਕਾਰਕ ਵਿਚ ਪੁਕਾਰਿਆ ਜਾ ਰਿਹਾ ਹੋਵੇ :—

ਓਏ ਟੋਭਿਆ! ਓਏ ਨਾਲਿਆ!

ਵਿਚਾਰਵਾਨਾਂ ਨੇ ਬਾਣੀ (ਬੋਲੀ) ਦੇ ਚਾਰ ਅਸਥਾਨ ਮੰਨੇ ਹਨ :

(ੳ) **ਪਰਾ** : ਮੂਲਾਧਾਰ ਵਿਚ ਰਹਿਣ ਵਾਲਾ ਸ਼ਬਦ;

(ਅ) **ਪਸੰਤੀ** : ਮੂਲਾਧਾਰ ਤੋਂ ਉੱਠ ਕੇ ਹਿਰਦੇ ਵਿਚ ਆਇਆ ਸ਼ਬਦ;

(ੲ) **ਮੱਧਮਾ** : ਹਿਰਦੇ ਤੋਂ ਕੰਠ ਵਿਚ ਆਇਆ ਸ਼ਬਦ;

(ਸ) **ਬੈਖਰੀ** : ਮੁੱਖ ਤੋਂ ਉਚਾਰਨ ਹੋਇਆ ਸ਼ਬਦ।

ਮੁੱਖ ਤੋਂ ਉਚਾਰਨ ਹੋਇਆ ਸ਼ਬਦ ਹੀ ਅੱਖਰਾਂ ਦੀ ਸਹਾਇਤਾ ਨਾਲ ਲਿਖਿਆ ਜਾਂਦਾ ਹੈ। ਚੇਤੇ ਰਹੇ ਬੱਚਾ ਬੋਲਣਾ ਪਹਿਲਾਂ ਸਿੱਖਦਾ ਹੈ, ਫਿਰ ਅੱਖਰ ਸਿੱਖਦਾ ਹੈ ਅਤੇ ਫਿਰ ਅੱਖਰਾਂ ਦੀ ਸਹਾਇਤਾ ਰਾਹੀਂ ਲਿਖਣਾ ਅਤੇ ਫਿਰ ਲਿਖੇ ਹੋਏ ਨੂੰ ਪੜ੍ਹਨਾ (ਉਚਾਰਨ ਕਰਨਾ ਸਿੱਖਦਾ ਹੈ)। ਕਹੇ ਗਏ ਬੋਲ ਨੂੰ ਹੂ-ਬ-ਹੂ ਲਿਖਣ ਲਈ ਕਿਸੇ ਲਿਪੀ ਵਿਚ ਅੱਖਰ ਜਾਂ ਚਿੰਨ੍ਹ ਨਹੀਂ ਹੁੰਦੇ। ਉਚਾਰਨ ਅਨੁਸਾਰ ਕਈ ਨਵੇਂ ਚਿੰਨ੍ਹ ਈਜਾਦ ਕੀਤੇ ਜਾਂਦੇ ਹਨ। ਸਾਰੀ ਗੁਰਬਾਣੀ ਵਿਚ ਕਿਧਰੇ ਵੀ ਅੱਧਕ ਜਾਂ ਪੈਰ ਬਿੰਦੀ ਨਹੀਂ ਲੱਗੀ। ਇਸ ਦਾ ਮਤਲਬ ਇਹ ਨਹੀਂ ਕਿ ਉਸ ਸਮੇਂ ਦੁੱਤ ਅਤੇ ਪੈਰ ਬਿੰਦੀ ਉਚਾਰਨ ਹੀ ਨਹੀਂ ਸੀ। ਹਾਂ ਇਹ ਹੋ ਸਕਦਾ ਹੈ ਕਿ ਉਸ ਸਮੇਂ ਇਹ ਉਚਾਰਨ ਕੁਝ ਘੱਟ ਹੋਵੇ ਅਤੇ ਹੁਣ ਕੁਝ ਵਧ ਗਿਆ ਹੋਵੇ। ਸੋ ਇਸ ਲੋੜ ਨੂੰ ਪੂਰਾ ਕਰਨ ਲਈ ਅੱਧਕ ਅਤੇ ਪੰਜ ਅੱਖਰਾਂ ਦੀ ਆਵਾਜ਼ ਬਦਲਣ ਲਈ ਪੈਰ ਬਿੰਦੀ ਲਾਉਣ ਦੀ ਕਾਢ ਕੱਢ ਲਈ ਗਈ ਅਤੇ ਐਸੇ ਚਿੰਨ੍ਹ ਪ੍ਰਚਲਤ ਹੋ ਗਏ। ਜਦ ਮੇਰੀ ਅਤੇ ਹਸੀਜਾ ਸਾਹਿਬ ਦੀ ਉਮਰ ਦੇ ਵਿਅਕਤੀ ਸਕੂਲ ਪੜ੍ਹਦੇ ਸਨ ਉਸ ਸਮੇਂ ਸਿਰਫ਼ ਪੰਜ ਅੱਖਰ ਸ਼, ਖ਼, ਗ਼, ਜ਼, ਫ਼ ਪੈਰ ਬਿੰਦੀ ਸਮੇਤ ਲਿਖੇ ਜਾਂਦੇ ਸਨ। ਪਰ ਹੁਣ ਲ਼ ਪੈਰ ਬਿੰਦੀ ਵੀ ਲਗਾਈ ਜਾ ਰਹੀ ਹੈ। ਇਸ ਦਾ ਮਤਲਬ ਇਹ ਨਹੀਂ ਕਿ ਉਸ ਸਮੇਂ ਲ਼ ਅਸੀਂ ਉਚਾਰਨ ਨਹੀਂ ਸੀ ਕਰਦੇ। ਸੱਚ ਇਹ ਹੈ ਕਿ ਉਸ ਸਮੇਂ ਲ਼ ਪੈਰ ਬਿੰਦੀ ਉਚਾਰਨ ਕਰਦੇ ਸੀ, ਪਰ ਮਜਬੂਰੀ ਵੱਸ ਇਹ ਲਿਖਤ ਵਿਚ ਨਹੀਂ ਸੀ ਆਉਂਦੀ ਕਿਉਂਕਿ ਉਸ ਸਮੇਂ ਇਹ ਪ੍ਰਚੱਲਤ ਨਹੀਂ ਸੀ। ਉਦਾਹਰਣ ਦੇ ਤੌਰ 'ਤੇ ਅਸੀਂ ਆਖਦੇ ਸੀ "ਬੱਚੇ ਦੇ ਮੂੰਹ ਵਿੱਚੋਂ ਲਾਲ਼ਾਂ ਡਿੱਗਦੀਆਂ ਹਨ।" ਪਰ 'ਲ਼' ਪੈਰ ਬਿੰਦੀ ਉਸ ਸਮੇਂ ਪ੍ਰਚਲਤ ਨਾ ਹੋਣ ਕਰਕੇ 'ਲਾਲ਼ਾਂ' ਨੂੰ 'ਲਾਲਾਂ' ਕਰ ਕੇ ਹੀ ਲਿਖਦੇ ਸੀ। ਸੋ ਜੇ ਕਰ ਹੁਣ ਪੁਰਾਣੀ ਲਿਖਤ ਵਿਚ ਇਹਨਾਂ ਅਰਥਾਂ ਵਿਚ ਵਰਤੇ ਗਏ ਸ਼ਬਦ 'ਲਾਲਾਂ' ਨੂੰ 'ਲਾਲ਼ਾਂ' ਪੜ੍ਹ ਲਈਏ ਤਾਂ ਇਸ ਵਿਚ ਕਿਹੜੀ ਅਵੱਗਿਆ ਹੋ ਗਈ ਅਤੇ ਡਾ: ਹਸੀਜਾ ਸਾਹਿਬ ਨੂੰ ਕਿਵੇਂ ਅਤਿਅੰਤ ਦੁੱਖ ਪਹੁੰਚੇਗਾ? ਇਹ ਠੀਕ ਹੈ ਕਿ ਗੁਰਬਾਣੀ ਵਿਚ ਨਾਸਕੀ ਬਿੰਦੀ ਦੀ ਵਰਤੋਂ ਹੋਈ ਹੈ। ਪਰ ਇਹ ਗੱਲ ਵੀ ਵੀਚਾਰਨ ਯੋਗ ਹੈ, ਕਿ ਗੁਰਬਾਣੀ ਵਿਚ ਬਹੁਤ ਸਾਰੇ ਐਸੇ ਸ਼ਬਦ ਹਨ, ਜਿਹੜੇ ਉਹਨਾਂ ਹੀ ਅਰਥਾਂ ਵਿਚ ਕਈ ਥਾਵਾਂ 'ਤੇ ਬਿੰਦੀ ਸਹਿਤ ਆਏ ਹਨ ਅਤੇ ਕਈ ਥਾਵਾਂ 'ਤੇ ਬਿਨਾਂ ਬਿੰਦੀ ਜਿਵੇਂ ਕਿ :

(ੳ) **ਜਿਉ ਮੀਹਿ ਵੁਠੈ,**
**ਗਲੀਆ ਨਾਲਿਆ ਟੋਭਿਆ ਕਾ ਜਲੁ**
**ਜਾਇ ਪਵੈ ਵਿਚਿ ਸੁਰਸਰੀ,**
**ਸੁਰਸਰੀ ਮਿਲਤ,**
**ਪਵਿਤ੍ਰੁ ਪਾਵਨੁ ਹੋਇ ਜਾਵੈ ॥** (੮੫੪-੫੫)

ਗਲੀਆ ਬਿਨਾਂ ਬਿੰਦੀ।

(ਅ) **ਅਉਘਟ ਰੁਧੇ ਰਾਹ,**
**ਗਲੀਆਂ ਰੋਕੀਆਂ ॥** (੧੨੮੮)

'ਗਲੀਆਂ' ਪਾਠ ਕੰਨੇ-ਬਿੰਦੀ ਸਹਿਤ ਹੈ।

(ੲ) **ਨਾਨਕ ਨਾਮੁ ਮਿਲੈ ਤਾਂ ਜੀਵਾਂ**
**ਤਨੁ ਮਨੁ ਥੀਵੈ ਹਰਿਆ ॥** (੧੪੨੯)

'ਜੀਵਾਂ' ਬਿੰਦੀ ਸਹਿਤ।

(ਸ) **ਆਖਾ ਜੀਵਾ ਵਿਸਰੈ ਮਰਿ ਜਾਉ ॥** (੩੪੯)

'ਜੀਵਾ' ਪਾਠ ਬਿੰਦੀ ਤੋਂ ਬਿਨਾਂ ਪਰ ਅਰਥ ਉਹੀ ਹੈ।

(ਹ) **ਪੰਡਿਤ ਮੁਲਾਂ ਜੋ ਲਿਖਿ ਦੀਆ ॥** (੧੧੫੯)

'ਮੁਲਾਂ' ਬਿੰਦੀ ਸਹਿਤ ਹੈ।

(ਕ) **ਤਿਸੁ ਮੁਲਾ ਕਉ ਸਦਾ ਸਲਾਮੁ ॥** (੧੧੫੯)

'ਮੁਲਾ' ਪਾਠ ਬਿੰਦੀ ਤੋਂ ਬਿਨਾਂ ਹੈ।

ਇਸਦਾ ਭਾਵ ਹੈ, ਕਿ ਉਸ ਸਮੇਂ ਨਾਸਕੀ ਬਿੰਦੀ ਉਚਾਰਨ ਵਿਚ ਸੀ, ਪਰ ਲਿਖਤ ਵਿਚ ਪੂਰੀ ਤਰ੍ਹਾਂ ਪ੍ਰਚਲਤ ਨਹੀਂ ਸੀ। ਜਿਸ ਤਰ੍ਹਾਂ ਅੱਜ ਵੀ ਲ਼ ਪੈਰ ਬਿੰਦੀ ਆਮ ਲਿਖਤਾਂ ਵਿਚ ਪੂਰੀ ਤਰ੍ਹਾਂ ਪ੍ਰਚੱਲਤ ਨਹੀਂ ਹੈ, ਜਿਵੇਂ ਪੀਲ਼ਾ, ਕਾਲ਼ਾ ਨੂੰ ਅਸੀਂ ਅੱਜ ਵੀ ਪੀਲਾ, ਕਾਲਾ ਹੀ ਲਿਖ ਰਹੇ ਹਾਂ, ਪਰ ਉਚਾਰਨ 'ਲ਼' ਪੈਰ ਬਿੰਦੀ ਸਹਿਤ ਹੀ ਕਰਦੇ ਹਾਂ ਅਤੇ ਅਰਥਾਂ ਅਨੁਸਾਰ ਇਸ ਉਚਾਰਨ ਨੂੰ ਗ਼ਲਤ ਕਹਿਣਾ ਵਾਜਬ ਨਹੀਂ ਹੈ। ਸੋ ਚੰਗੀ ਗੱਲ ਹੈ ਕਿ ਪਾਠ ਨੂੰ ਲਿਖਤ ਅਨੁਸਾਰ ਉਚਾਰਨ ਕਰਨ ਦੀ ਜ਼ਿੱਦ ਦੀ ਥਾਂ ਉਚਾਰਨ ਬੈਖਰੀ ਤੋਂ ਵੀ ਵੱਧ ਕੇ ਮੱਧਮਾ ਜਾਂ ਪਸੰਤੀ ਬਾਣੀ ਦੀ ਭਾਵਨਾ ਅਨੁਸਾਰ ਹੋਣਾ ਚਾਹੀਦਾ ਹੈ, ਜਿਸ ਵਿਚ ਸ਼ਬਦ ਦੀ ਭਾਵਨਾ ਅਤੇ ਉਪਦੇਸ਼ ਵੱਧ ਸਮਝ ਵਿਚ ਆ ਸਕੇ।

ਪੰਥ ਵਿਚ ਇਕ ਧੜਾ ਤਾਂ ਪਹਿਲਾਂ ਹੀ ਨਾਸਕੀ ਬਿੰਦੀ ਉਚਾਰਨ ਦਾ ਜ਼ੋਰਦਾਰ ਵਿਰੋਧ ਕਰ ਰਿਹਾ ਹੈ ਪਰ ਡਾ: ਹਸੀਜਾ ਜੀ ਉਹਨਾਂ ਤੋਂ ਵੀ ਇਕ ਕਦਮ ਅੱਗੇ ਚਲੇ ਗਏ ਹਨ। ਇਹਨਾਂ ਨੂੰ ਤਾਂ ਅੱਧਕ ਦੇ ਉਚਾਰਨ ਨਾਲ ਵੀ ਅਤਿਅੰਤ ਦੁੱਖ ਪਹੁੰਚ ਰਿਹਾ ਹੈ। ਇਨ੍ਹਾਂ ਨੂੰ ਬੇਨਤੀ ਹੈ, ਕਿ ਅੱਧਕ ਦੇ ਉਚਾਰਨ ਸਬੰਧੀ ਨਵਾਂ ਬਿਖੇੜਾ ਨਾ ਕਰਨ ਅਤੇ ਅਰਥਾਂ ਅਨੁਸਾਰ ਸ਼ੁੱਧ ਉਚਾਰਨ ਸਿੱਖਣ ਲਈ ਸਵਰਗੀ ਪ੍ਰਿੰ: ਹਰਿਭਜਨ ਸਿੰਘ ਵੱਲੋਂ ਲਿਖਤ ਪੁਸਤਕ "ਜਵਾਬ ਉਲ ਜਵਾਬ–ਗੁਰਬਾਣੀ ਲਿਖਣ-ਵਿਧੀ ਵਿਆਕਰਣ ਤੇ ਸ਼ੁੱਧ ਉਚਾਰਣ" ਜੋ ਕਿ ਸਤਿਨਾਮ ਪ੍ਰਕਾਸ਼ਨ 1186, ਸੈਕਟਰ 18-ਸੀ, ਚੰਡੀਗੜ੍ਹ ਪਾਸੋਂ ਮਿਲ ਸਕਦੀ ਹੈ, ਲੈ ਕੇ ਪੜ੍ਹਨ। ਹਸੀਜਾ ਜੀ ਦੇ ਦੂਸਰੇ ਸੁਝਾਅ ਕਿ ਕੱਚ ਘਰੜ ਗ੍ਰੰਥੀ/ਕੀਰਤਨੀਆਂ ਨੂੰ ਅਨਰਥ ਅਤੇ ਗੁੰਮਰਾਹ ਕਰਨ ਤੋਂ ਰੋਕਿਆ ਜਾਵੇ, ਨਾਲ ਮੇਰੀ ਪੂਰਨ ਸਹਿਮਤੀ ਹੈ। •

ਚਾਨਣ-ਮੁਨਾਰੇ

# ਪ੍ਰੋ: ਗੁਰਮੁਖ ਸਿੰਘ ਜੀ

ਸ: ਚਮਕੌਰ ਸਿੰਘ*

ਲਹਿਰਾਂ ਜਿਉਂਦੀਆਂ ਕੌਮਾਂ ਦਾ ਇਤਿਹਾਸ ਹੋਇਆ ਕਰਦੀਆਂ ਹਨ। ਹਰ ਲਹਿਰ ਪਿੱਛੇ ਕਿਸੇ ਨਾ ਕਿਸੇ ਰੂਹਾਨੀ ਮਹਾਂਪੁਰਸ਼ ਦਾ ਹੱਥ ਜ਼ਰੂਰ ਹੁੰਦਾ ਹੈ, ਜਿਸ ਨੇ ਆਪਣਾ ਸਮੁੱਚਾ ਜੀਵਨ ਮਿਥੇ ਹੋਏ ਉੱਚੇ ਉਦੇਸ਼ ਦੀ ਪ੍ਰਾਪਤੀ ਲਈ ਸਮਰਪਿਤ ਕਰ ਦਿੱਤਾ ਹੁੰਦਾ ਹੈ। ਐਸੇ ਹੀ ਸਨ—ਪ੍ਰੋ: ਗੁਰਮੁਖ ਸਿੰਘ ਜੀ, ਜਿਨ੍ਹਾਂ ਸਮਾਜ ਵਿਚ ਫੈਲੀਆਂ ਬੁਰਾਈਆਂ ਅਤੇ ਕੁਰੀਤੀਆਂ ਨੂੰ ਦੂਰ ਕਰਨ ਲਈ ਸਿੱਖਾਂ ਦੇ ਮਨਾਂ ਅੰਦਰ ਇਕ ਨਵੀਂ ਚੇਤਨਾ ਪੈਦਾ ਕੀਤੀ। ਇਹੋ ਚੇਤਨਾ ਬਾਅਦ ਵਿਚ 'ਸਿੰਘ ਸਭਾ ਲਹਿਰ' ਵਜੋਂ ਸਿੱਖ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਅੰਕਿਤ ਹੋਈ।

ਪ੍ਰੋ: ਗੁਰਮੁਖ ਸਿੰਘ ਦੇ ਜੀਵਨ 'ਤੇ ਸਰਸਰੀ ਨਜ਼ਰ ਮਾਰਿਆਂ ਇਹ ਗੱਲ ਭਲੀ-ਭਾਂਤ ਉਜਾਗਰ ਹੁੰਦੀ ਹੈ ਕਿ ਉਨ੍ਹਾਂ ਦਾ ਸਮੁੱਚਾ ਜੀਵਨ ਸੰਘਰਸ਼ਮਈ ਘਟਨਾਵਾਂ ਨਾਲ ਭਰਪੂਰ ਸੀ। ਗਰੀਬੀ ਦੀ ਹਾਲਤ ਦੇ ਨਾਲ-ਨਾਲ, ਆਪ ਨੂੰ ਸਾਰੀ ਉਮਰ, ਬ੍ਰਾਹਮਣੀ ਕੁਰੀਤੀਆਂ ਨੂੰ ਸਿੱਖੀ ਅਸੂਲਾਂ ਵਜੋਂ ਪ੍ਰਚਾਰਨ ਵਾਲੇ ਮਹੰਤਾਂ ਦੇ ਵਿਰੋਧ ਦਾ ਸ਼ਿਕਾਰ ਵੀ ਹੋਣਾ ਪਿਆ ਪਰ ਇਸ ਦੇ ਬਾਵਜੂਦ ਉਨ੍ਹਾਂ ਨੇ ਦ੍ਰਿੜ੍ਹਤਾ, ਸੱਚਾਈ ਅਤੇ ਉੱਚੇ-ਸੁੱਚੇ ਕਿਰਦਾਰ ਦੇ ਬਲਬੂਤੇ ਸਿੱਖ-ਵਿਰੋਧੀ ਪ੍ਰਚਾਰ ਦਾ ਡਟ ਕੇ ਮੁਕਾਬਲਾ ਕੀਤਾ। ਉਨ੍ਹਾਂ ਦਾ ਸਿੱਖੀ ਪ੍ਰਤੀ ਡੂੰਘਾ ਸਨੇਹ ਸੀ ਅਤੇ ਗੁਰਮਤਿ ਸਿਧਾਂਤਾਂ ਪ੍ਰਤੀ ਉਨ੍ਹਾਂ ਦਾ ਨਜ਼ਰੀਆ ਬੜਾ ਹੀ ਸਪੱਸ਼ਟ ਤੇ ਵਿਵੇਕਸ਼ੀਲ ਸੀ।

ਪ੍ਰੋ: ਗੁਰਮੁਖ ਸਿੰਘ ਦਾ ਜਨਮ 15 ਅਪ੍ਰੈਲ 1849 ਈਸਵੀ ਨੂੰ ਕਪੂਰਥਲਾ ਵਿਖੇ ਇਕ ਗਰੀਬ ਪਰਿਵਾਰ ਵਿਚ ਹੋਇਆ। ਆਪ ਦੇ ਪਿਤਾ ਸ: ਬਸਾਵਾ ਸਿੰਘ ਪਹਿਲਾਂ ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਪਿੰਡ ਚੰਧੜ ਦੇ ਵਸਨੀਕ ਸਨ। ਪਰਿਵਾਰ ਦਾ ਗੁਜ਼ਾਰਾ ਖੇਤੀਬਾੜੀ ਤੋਂ ਨਾ ਹੁੰਦਾ ਦੇਖ, ਉਹ ਮਹਾਰਾਜਾ ਸ਼ੇਰ ਸਿੰਘ ਦੇ ਪਾਸ ਲਾਹੌਰ ਵਿਖੇ ਰਸੋਈਏ ਵਜੋਂ ਭਰਤੀ ਹੋ ਗਏ। ਮਹਾਰਾਜਾ ਸ਼ੇਰ ਸਿੰਘ ਦੇ ਕਤਲ ਉਪਰੰਤ ਉਹ ਰਾਜਾ ਨਿਹਾਲ ਸਿੰਘ ਪਾਸ ਕਪੂਰਥਲੇ ਆ ਗਏ। ਰਾਜਾ ਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਸ: ਬਸਾਵਾ ਸਿੰਘ ਪਹਿਲਾਂ ਰਾਜਾ ਰਣਧੀਰ ਸਿੰਘ ਪਾਸ ਰਹੇ ਅਤੇ ਫਿਰ ਕੰਵਰ ਬਿਕਰਮ ਸਿੰਘ ਦੀ ਸੇਵਾ ਵਿਚ ਲੱਗ ਗਏ। ਇਥੇ ਹੀ ਪ੍ਰੋ: ਗੁਰਮੁਖ ਸਿੰਘ ਦਾ ਜਨਮ ਹੋਇਆ।

ਕੰਵਰ ਬਿਕਰਮ ਸਿੰਘ ਖੁਦ ਧਾਰਮਿਕ, ਵਿਦਿਅਕ ਅਤੇ ਸਾਹਿਤਕ ਰੁਚੀਆਂ ਦੇ ਮਾਲਕ ਗੁਰਸਿੱਖ ਜਿਊੜੇ ਸਨ। ਉਨ੍ਹਾਂ ਦੀ ਸਰਪ੍ਰਸਤੀ ਹੇਠ ਹੀ ਭਾਈ ਗੁਰਮੁਖ ਸਿੰਘ ਦੀ ਪਾਲਣਾ-ਪੋਸਣਾ ਹੋਈ ਅਤੇ ਕੰਵਰ ਸਾਹਿਬ ਨੇ ਭਾਈ ਗੁਰਮੁਖ ਸਿੰਘ ਦੀ ਸਿਖਿਆ ਵਿਚ ਵੀ ਵਿਸ਼ੇਸ਼ ਰੁਚੀ ਦਿਖਾਈ। ਭਾਈ ਗੁਰਮੁਖ ਸਿੰਘ ਨੇ ਮੈਟ੍ਰਿਕ ਤੱਕ ਦੀ ਸਿਖਿਆ ਕਪੂਰਥਲੇ ਤੋਂ ਪ੍ਰਾਪਤ ਕੀਤੀ ਅਤੇ ਫਿਰ ਗੌਰਮਿੰਟ ਕਾਲਜ, ਲਾਹੌਰ ਤੋਂ ਬੀ. ਏ. ਦੀ ਡਿਗਰੀ ਹਾਸਲ ਕੀਤੀ। ਕੰਵਰ ਸਾਹਿਬ ਵੱਲੋਂ ਇਨ੍ਹਾਂ ਨੂੰ ਕਾਨੂੰਨ ਪੜ੍ਹਨ ਦੀ ਪ੍ਰੇਰਨਾ ਹੋਈ ਪਰ ਇਨ੍ਹਾਂ ਹਾਮੀ ਨਾ ਭਰੀ। ਚਿਤਰਕਲਾ ਦਾ ਸ਼ੌਕ ਹੋਣ ਕਰਕੇ, ਇਕ ਵਾਰੀ ਭਾਈ ਗੁਰਮੁਖ ਸਿੰਘ ਨੇ ਮਹਿਕਮਾ ਤਾਲੀਮ ਦੇ ਇਕ ਉੱਚ ਅਧਿਕਾਰੀ ਮਿਸਟਰ ਸੀ. ਪੀਅਰਸਨ ਦਾ ਚਿਤਰ ਬਣਾ ਕੇ ਉਸਨੂੰ ਭੇਟ ਕੀਤਾ ਤਾਂ ਉਸ ਨੇ ਭਾਈ ਸਾਹਿਬ ਨੂੰ ਇੰਜੀਨੀਅਰਿੰਗ ਦੀ ਪੜ੍ਹਾਈ ਲਈ ਰੁੜਕੀ ਭੇਜਣ ਦੀ ਸਿਫ਼ਾਰਸ਼ ਕੀਤੀ, ਪਰ ਇਨ੍ਹਾਂ ਕੋਈ ਰੁਚੀ ਨਾ ਦਿਖਾਈ। ਦਰਅਸਲ ਭਾਈ ਗੁਰਮੁਖ ਸਿੰਘ ਦੀ ਇਸ ਉਪਰਾਮਤਾ ਦਾ ਕਾਰਨ, ਉਨ੍ਹਾਂ ਦੇ ਮਨ ਵਿਚ ਸਮਾਜ ਵਿਚ ਪ੍ਰਚੱਲਤ ਕੁਰੀਤੀਆਂ ਨੂੰ ਦੂਰ ਕਰਨ ਦੀ ਤੀਬਰ ਇੱਛਾ ਸੀ।

ਸਮਾਜ ਵਿਚੋਂ ਬੁਰਾਈਆਂ ਅਤੇ ਕੁਰੀਤੀਆਂ ਨੂੰ ਦੂਰ ਕਰ ਕੇ, ਗੁਰਮਤਿ ਸਿਧਾਂਤਾਂ ਨੂੰ ਖਾਲਸ ਰੂਪ 'ਚ ਪ੍ਰਚਾਰਨ ਲਈ **'ਸਿੰਘ ਸਭਾ'** ਨਾਉਂ ਦੀ ਜਥੇਬੰਦੀ 1873 ਈਸਵੀ ਵਿਚ ਅੰਮ੍ਰਿਤਸਰ ਵਿਖੇ ਸਥਾਪਤ ਹੋਈ ਸੀ ਅਤੇ ਕੰਵਰ ਬਿਕਰਮ ਸਿੰਘ ਇਸ ਦੇ ਮੁਖੀਆਂ ਵਿੱਚੋਂ ਸਨ। ਕਾਲਜ ਪੜ੍ਹਦਿਆਂ ਭਾਈ ਗੁਰਮੁਖ ਸਿੰਘ ਵੀ ਕੰਵਰ ਸਾਹਿਬ ਦੇ ਨਾਲ 'ਸਿੰਘ ਸਭਾ ਅੰਮ੍ਰਿਤਸਰ' ਦੀਆਂ ਇਕੱਤਰਤਾਵਾਂ ਵਿਚ ਜਾਂਦੇ ਰਹਿੰਦੇ ਸਨ। ਇਥੋਂ ਹੀ ਉਨ੍ਹਾਂ ਦੇ ਮਨ ਵਿਚ ਬੁਰਿਆਈਆਂ ਤੇ ਕੁਰੀਤੀਆਂ ਨੂੰ ਦੂਰ ਕਰਨ ਦੀ ਚੇਟਕ ਲੱਗੀ ਸੀ।

1877 ਈਸਵੀ ਵਿਚ ਭਾਈ ਗੁਰਮੁਖ ਸਿੰਘ ਜੀ ਦੀ ਓਰੀਐਂਟਲ ਕਾਲਜ, ਲਾਹੌਰ ਦੇ ਹਿੰਦੀ ਵਿਭਾਗ ਵਿਚ ਸੈਕਿੰਡ ਟੀਚਰ ਵਜੋਂ ਨਿਯੁਕਤੀ ਹੋਈ। ਇਥੇ ਹੀ ਉਹ 1881 ਈਸਵੀ ਵਿਚ ਅਸਿਸਟੈਂਟ ਪ੍ਰੋਫੈਸਰ ਅਤੇ 1887 ਵਿਚ Alexandera Reader ਵਜੋਂ ਨਿਯੁਕਤ ਹੋਏ। ਅਸਿਸਟੈਂਟ ਪ੍ਰੋਫੈਸਰ ਬਣਨ ਤੋਂ ਹੀ ਭਾਈ ਸਾਹਿਬ ਦੇ ਨਾਂ ਨਾਲ ਪ੍ਰੋਫੈਸਰ ਸ਼ਬਦ ਲਿਖਿਆ-ਬੋਲਿਆ ਜਾਣ ਲੱਗ ਪਿਆ। ਕਾਲਜ ਦੀ ਡਿਊਟੀ ਉਪਰੰਤ ਪ੍ਰੋ: ਗੁਰਮੁਖ ਸਿੰਘ ਨੂੰ ਜੋ ਵੀ ਵਿਹਲਾ ਸਮਾਂ ਮਿਲਦਾ, ਉਸ ਨੂੰ ਉਹ ਸਿੰਘ ਸਭਾ ਦੀਆਂ ਸਰਗਰਮੀਆਂ ਵਿਚ ਲਾਉਂਦੇ।

ਸਿੰਘ ਸਭਾ ਅੰਮ੍ਰਿਤਸਰ ਦੇ ਮੋਹਰੀ, ਵੱਖ-ਵੱਖ ਵਿਚਾਰਾਂ ਦੇ ਧਾਰਨੀ ਹੋਣ ਕਾਰਨ ਪ੍ਰਚਾਰਕ ਸਰਗਰਮੀਆਂ ਮੱਧਮ ਸਨ। ਸੋ ਸਿੰਘ ਸਭਾ ਅੰਮ੍ਰਿਤਸਰ ਦੇ ਢਿੱਲੜਪੁਣੇ ਨੂੰ ਭਾਂਪ ਕੇ ਇਨ੍ਹਾਂ ਨੇ **ਭਾਈ ਹਰਸਾ ਸਿੰਘ** ਜਿਹੇ ਸੱਜਣਾਂ ਦੇ ਸਹਿਯੋਗ ਨਾਲ 2 ਨਵੰਬਰ 1879 ਈਸਵੀ ਨੂੰ **'ਸਿੰਘ ਸਭਾ ਲਾਹੌਰ'** ਦੀ ਸਥਾਪਨਾ **ਕੀਤੀ।** ਦੀਵਾਨ ਬੂਟਾ ਸਿੰਘ ਨੂੰ ਪ੍ਰਧਾਨ **ਅਤੇ** ਪ੍ਰੋ: ਗੁਰਮੁਖ ਸਿੰਘ ਨੂੰ ਸਕੱਤਰ

*ਸਾਬਕਾ ਸੰਪਾਦਕ, ਗੁਰਮਤਿ ਪ੍ਰਕਾਸ਼, ਅੰਮ੍ਰਿਤਸਰ।

ਬਣਾਇਆ ਗਿਆ। ਸਭਾ ਦੇ ਦੋ ਵੱਡੇ ਉਦੇਸ਼ ਇਹ ਨਿਰਧਾਰਤ ਕੀਤੇ ਗਏ :

**1. ਧਰਮ ਪ੍ਰਚਾਰ :**

ਗੁਰਬਾਣੀ ਪੜ੍ਹਨਾ-ਪੜ੍ਹਾਉਣਾ, ਕੀਰਤਨ ਤੇ ਸਿਮਰਨ ਕਰਨਾ, ਗੁਰਬਾਣੀ ਨੂੰ ਛਪਵਾ ਕੇ ਵੰਡਣਾ।

**2. ਵਿਦਿਆ ਪ੍ਰਸਾਰ :**

ਪੰਜਾਬੀ ਬੋਲੀ ਦੀ ਉੱਨਤੀ ਲਈ ਗੁਰਮੁਖੀ ਅੱਖਰਾਂ ਵਿਚ ਅਖ਼ਬਾਰਾਂ-ਰਸਾਲੇ ਛਾਪਣਾ ਅਤੇ ਗੁਰਮੁਖੀ ਵਿਦਿਆ ਲਈ ਸਕੂਲਾਂ ਦੀ ਸਥਾਪਨਾ ਕਰਨੀ।

ਪ੍ਰੋ: ਗੁਰਮੁਖ ਸਿੰਘ ਜੀ ਪੰਜਾਬੀ ਦੇ ਮੋਢੀ ਪੱਤਰਕਾਰ ਹੋਏ ਹਨ, ਜਿਨ੍ਹਾਂ ਨੇ ਪ੍ਰਚਾਰ ਦੇ ਉਦਮ ਨੂੰ ਮੁੱਖ ਰੱਖਦਿਆਂ **'ਗੁਰਮੁਖੀ'**, **'ਖਾਲਸਾ ਅਖ਼ਬਾਰ'** **'ਵਿਦਿਯਾਰਕ'**, **'ਸੁਧਾਰਕ'** ਨਾਂ ਦੀਆਂ ਪਤ੍ਰਿਕਾਵਾਂ ਪ੍ਰਕਾਸ਼ਤ ਕਰਨ ਦਾ ਉਪਰਾਲਾ ਕੀਤਾ। ਉਨ੍ਹਾਂ ਬਹੁਤ ਸਾਰੇ ਵਿਦਵਾਨਾਂ ਨੂੰ ਸਿੱਖੀ ਅਤੇ ਪੰਜਾਬੀ ਬੋਲੀ ਨਾਲ ਜੋੜਿਆ। ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਮਿਸਟਰ ਐਮ.ਏ. ਮੈਕਾਲਫ ਆਦਿ ਅਜਿਹੇ ਪ੍ਰਮੁੱਖ ਵਿਦਵਾਨਾਂ ਵਿਚੋਂ ਹਨ। ਪ੍ਰੋ: ਗੁਰਮੁਖ ਸਿੰਘ ਦੀ ਪ੍ਰੇਰਨਾ ਸਦਕਾ ਹੀ ਗਿਆਨੀ ਦਿੱਤ ਸਿੰਘ ਓਰੀਐਂਟਲ ਕਾਲਜ ਲਾਹੌਰ ਤੋਂ ਗਿਆਨੀ ਪਾਸ ਕਰਕੇ ਇਸੇ ਕਾਲਜ ਵਿਚ ਗੁਰਮੁਖੀ ਦੇ ਸੈਕਿੰਡ ਟੀਚਰ ਨਿਯੁਕਤ ਹੋਏ। 1886 ਈਸਵੀ ਵਿਚ **'ਖਾਲਸਾ ਅਖ਼ਬਾਰ'** ਪ੍ਰੋ. ਗੁਰਮੁਖ ਸਿੰਘ ਦੀ ਸੰਪਾਦਨਾ ਹੇਠ ਸ਼ੁਰੂ ਹੋਇਆ। ਕੁਝ ਸਮੇਂ ਪਿਛੋਂ ਇਸ ਦੀ ਸੰਪਾਦਨਾ ਗਿਆਨੀ ਦਿੱਤ ਨੂੰ ਸੌਂਪ ਦਿੱਤੀ ਗਈ। ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਚਹੁੰਆਂ ਜਣਿਆਂ ਦੀ ਆਪਸੀ ਸਾਂਝ ਤੇ ਅਪਣੱਤ ਇੰਨੀ ਡੂੰਘੀ ਸੀ ਕਿ ਵਿਰੋਧੀ ਇਨ੍ਹਾਂ ਨੂੰ 'ਚੰਡਾਲ ਚੌਂਕੜੀ' ਕਿਹਾ ਕਰਦੇ ਸਨ।

ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਚਿੰਤਤ ਕੁਝ ਪੰਥ-ਹਿਤੈਸ਼ੀਆਂ ਨੂੰ ਅੰਮ੍ਰਿਤਸਰ ਅਤੇ ਲਾਹੌਰ ਦੋਹਾਂ ਸਿੰਘ ਸਭਾਵਾਂ ਨੂੰ ਆਪਸੀ ਤਾਲਮੇਲ ਨਾਲ ਕੰਮ ਕਰਨ ਲਈ ਪ੍ਰੇਰਿਆ। ਸਿੱਟੇ ਵਜੋਂ 11 ਅਪ੍ਰੈਲ 1880 ਈਸਵੀ ਨੂੰ ਸ੍ਰੀ ਗੁਰੂ ਸਿੰਘ ਸਭਾ (ਜਨਰਲ) ਅੰਮ੍ਰਿਤਸਰ ਦੀ ਸਥਾਪਨਾ ਹੋਈ, ਜਿਸ ਵਿਚ ਸਿੰਘ ਸਭਾ ਲਾਹੌਰ ਦੀ ਤਰਫ਼ੋਂ ਪ੍ਰੋ: ਗੁਰਮੁਖ ਸਿੰਘ, ਭਾਈ ਹਰਸਾ ਸਿੰਘ, ਗਿਆਨੀ ਦਿੱਤ ਸਿੰਘ ਜਿਹੇ ਸੱਜਣ ਸ਼ਾਮਲ ਹੋਏ ਪਰ ਅਫਸੋਸਨਾਕ ਗੱਲ ਇਹ ਹੋਈ ਕਿ ਇਸ ਇਕੱਤਰਤਾ ਤੋਂ ਬਾਅਦ ਜਨਰਲ ਸਭਾ ਨੇ ਕੋਈ ਸਰਗਰਮੀ ਨਾ ਦਿਖਾਈ। ਸੋ ਵੱਖ-ਵੱਖ ਸਿੰਘ ਸਭਾਵਾਂ ਦੇ ਕਾਰਜ ਨੂੰ ਵਧੇਰੇ ਸੁਚਾਰੂ ਬਣਾਉਣ ਹਿਤ ਪੰਥ-ਦਰਦੀਆਂ ਨੇ ਇਕ ਹੋਰ ਹੰਭਲਾ ਮਾਰਿਆ ਅਤੇ 11 ਅਪ੍ਰੈਲ 1883 ਈਸਵੀ ਨੂੰ ਇਕ ਨਵੀਂ ਜਥੇਬੰਦੀ **'ਖਾਲਸਾ ਦੀਵਾਨ, ਅੰਮ੍ਰਿਤਸਰ'** ਦੀ ਨੀਂਹ ਰੱਖੀ ਗਈ। ਪ੍ਰੋ: ਗੁਰਮੁਖ ਸਿੰਘ ਇਸ ਦੇ ਸਕੱਤਰ ਬਣਾਏ ਗਏ ਭਾਵੇਂ ਸਿੰਘ ਸਭਾਵਾਂ ਨੂੰ ਜਥੇਬੰਦ ਕਰਨ ਦਾ ਉਪਰਾਲਾ ਪ੍ਰੋ: ਗੁਰਮੁਖ ਸਿੰਘ ਨੇ ਕੀਤਾ ਸੀ, ਪਰ ਵੱਡੇ ਧੜਿਆਂ 'ਤੇ ਅੰਮ੍ਰਿਤਸਰ ਧੜਾ ਕਾਬਜ਼ ਹੋ ਗਿਆ ਸੀ। ਇਸ ਧੜੇ ਦੇ ਆਗੂ ਬ੍ਰਾਹਮਣੀ ਪ੍ਰਭਾਵ ਅਧੀਨ ਜਾਤ-ਪਾਤ, ਉਚ-ਨੀਚ, ਮੂਰਤੀ-ਪੂਜਾ ਆਦਿ ਵਿਚ ਵਿਸ਼ਵਾਸ ਰੱਖਦੇ ਸਨ। ਅੰਮ੍ਰਿਤਸਰੀ ਧੜੇ ਦੇ ਆਗੂ ਰਾਜਾ ਬਿਕਰਮ ਸਿੰਘ ਫਰੀਦਕੋਟ ਅਤੇ ਬਾਬਾ ਖੇਮ ਸਿੰਘ ਬੇਦੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਗੱਦੀ ਲਾ ਕੇ ਬੈਠਦੇ ਸਨ, ਜਦ ਕਿ ਪ੍ਰੋ: ਗੁਰਮੁਖ ਸਿੰਘ ਅਤੇ ਉਹਨਾਂ ਦੇ ਸਹਿਯੋਗੀ ਇਸ ਦੀ ਵਿਰੋਧਤਾ ਕਰਦੇ ਸਨ। ਸਿਧਾਂਤਕ ਵਖਰੇਵੇਂ ਕਾਰਨ ਅੰਮ੍ਰਿਤਸਰੀ ਧੜਾ ਖਾਲਸਾ ਦੀਵਾਨ ਦੇ ਉਦੇਸ਼ਾਂ ਦੀ ਪੂਰਤੀ ਲਈ ਅੜਿੱਕਾ ਬਣਿਆ ਹੋਇਆ ਸੀ। ਇਸ ਦੇ ਫਲਸਰੂਪ 11 ਅਪ੍ਰੈਲ 1886 ਈਸਵੀ ਨੂੰ **'ਖਾਲਸਾ ਦੀਵਾਨ, ਲਾਹੌਰ'** ਦੀ ਸਥਾਪਨਾ ਹੋਈ। ਮਹਾਰਾਜਾ ਹੀਰਾ ਸਿੰਘ ਨਾਭਾ ਇਸ ਦੇ ਸਰਪ੍ਰਸਤ, ਸਰ ਅਤਰ ਸਿੰਘ ਭਦੌੜ ਪ੍ਰਧਾਨ ਅਤੇ ਪ੍ਰੋ: ਗੁਰਮੁਖ ਸਿੰਘ ਸਕੱਤਰ ਨਿਯਤ ਕੀਤੇ ਗਏ। ਲਗਭਗ 30 ਸਿੰਘ ਸਭਾਵਾਂ ਨੇ ਆਪਣੇ ਆਪ ਨੂੰ ਖਾਲਸਾ ਦੀਵਾਨ, ਲਾਹੌਰ ਨਾਲ ਜੋੜ ਲਿਆ।

ਹੁਣ ਪ੍ਰੋ: ਗੁਰਮੁਖ ਸਿੰਘ ਆਜ਼ਾਦ ਹੋ ਕੇ, ਇਕਾਗਰਤਾ ਨਾਲ ਸਿੱਖੀ ਦੇ ਪ੍ਰਚਾਰ, ਸਿੱਖ ਇਤਿਹਾਸ ਦੀ ਖੋਜ-ਪੜਤਾਲ ਅਤੇ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਕੰਮ ਕਰਨ ਲੱਗੇ। ਖਾਲਸਾ ਦੀਵਾਨ, ਲਾਹੌਰ ਦੀਆਂ ਸਰਗਰਮੀਆਂ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਮੁਖੀਆਂ ਦੀਆਂ ਅੱਖਾਂ ਵਿਚ ਰੜਕਨ ਲੱਗੀਆਂ ਕਿਉਂਕਿ ਖਾਲਸਾ ਦੀਵਾਨ, ਲਾਹੌਰ ਵਲੋਂ ਜਾਤ-ਪਾਤ, ਉਚ-ਨੀਚ, ਛੂਤ-ਛਾਤ, ਮੂਰਤੀ-ਪੂਜਾ, ਦੇਹਧਾਰੀ ਗੁਰੂਆਂ ਦਾ ਜ਼ੋਰਦਾਰ ਖੰਡਨ ਕੀਤਾ ਜਾਂਦਾ ਸੀ। ਅੰਮ੍ਰਿਤਸਰੀ ਧੜੇ ਦੇ ਆਗੂ ਇਨ੍ਹਾਂ ਸਾਰੀਆਂ ਕੁਰੀਤੀਆਂ ਦੇ ਆਪ ਸ਼ਿਕਾਰ ਸਨ। ਇਸ ਲਈ ਉਹ ਲਾਹੌਰ ਧੜੇ ਵਲੋਂ ਕੀਤੇ ਜਾਂਦੇ ਗੁਰਮਤਿ ਪ੍ਰਚਾਰ ਨੂੰ ਠੱਲ੍ਹ ਪਾਉਣ ਲਈ ਮੌਕੇ ਦੀ ਤਾਕ ਵਿਚ ਸਨ। ਇਸੇ ਦੌਰਾਨ ਮਾਸਕ ਪੱਤਰ 'ਸੁਧਾਰਕ' ਦੇ ਇਕ ਅੰਕ ਵਿਚ ਪ੍ਰੋ: ਗੁਰਮੁਖ ਸਿੰਘ ਨੇ ਦਰਬਾਰ ਸਾਹਿਬ ਦੇ ਪੁਜਾਰੀਆਂ ਵਲੋਂ ਕੀਤੀਆਂ ਜਾਂਦੀਆਂ ਕੁਰੀਤੀਆਂ ਅਤੇ ਮੂਰਤੀ ਪੂਜਾ ਦੀ ਕਰੜੀ ਨਿਖੇਧੀ ਕਰਦਿਆਂ, ਸ੍ਰੀ ਦਰਬਾਰ ਸਾਹਿਬ ਵਿਖੇ ਗੁਰਮਤਿ ਮਰਯਾਦਾ ਦੀ ਬਹਾਲੀ ਲਈ ਸਿੱਖ ਸੰਗਤਾਂ ਨੂੰ ਪੁਰਜ਼ੋਰ ਅਪੀਲ ਕੀਤੀ। ਅੰਮ੍ਰਿਤਸਰੀ ਧੜੇ ਨੇ ਇਸ ਨੂੰ ਸਿੱਖੀ ਵਿਰੋਧੀ ਜਤਨ ਗਰਦਾਨ ਕੇ ਇਸ ਵਿਰੁੱਧ ਵਾਵੇਲਾ ਖੜ੍ਹਾ ਕਰ ਦਿੱਤਾ। ਪ੍ਰੋ: ਗੁਰਮੁਖ ਸਿੰਘ ਦੇ ਖ਼ਿਲਾਫ਼ ਬੇਤੁਕੇ ਦੋਸ਼ ਲਾ ਕੇ ਉਸ ਨੂੰ ਸਿੱਖ ਵਿਰੋਧੀ ਦੱਸਿਆ ਗਿਆ ਅਤੇ ਅਖ਼ੀਰ 18 ਮਾਰਚ 1887 ਈਸਵੀ ਨੂੰ ਸ੍ਰੀ ਅਕਾਲ ਤਖ਼ਤ ਅਤੇ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਤੋਂ ਪ੍ਰੋ: ਗੁਰਮੁਖ ਸਿੰਘ ਨੂੰ ਖਾਲਸਾ ਪੰਥ ਵਿਚੋਂ ਛੇਕਣ ਦਾ ਐਲਾਨ ਕਰਵਾ ਦਿੱਤਾ।* ਪਰ ਸਿੱਖਾਂ ਨੂੰ ਬ੍ਰਾਹਮਣਵਾਦ ਦੇ ਭਰਮ ਜਾਲ ਵਿੱਚੋਂ ਕੱਢਣ ਵਾਲਾ ਕਾਫ਼ਲਾ ਹੁਣ ਤੱਕ ਕਾਫ਼ੀ

*ਇਥੇ ਇਹ ਵਰਨਣਯੋਗ ਹੈ ਕਿ ਸਤੰਬਰ 1995 ਵਿਚ ਅੰਮ੍ਰਿਤਸਰ ਵਿਖੇ ਹੋਏ 'ਵਿਸ਼ਵ ਸਿੱਖ ਸੰਮੇਲਨ' ਦੌਰਾਨ ਪ੍ਰੋ: ਗੁਰਮੁਖ ਸਿੰਘ ਜੀ ਦੀਆਂ ਪੰਥਕ-ਸੇਵਾਵਾਂ ਦੀ ਭਰਪੂਰ ਸ਼ਲਾਘਾ ਕਰਦਿਆਂ, ਪੰਥਕ ਪਰਿਵਾਰ ਨਾਲ ਉਨ੍ਹਾਂ ਦੇ ਅਟੁੱਟ ਰਿਸ਼ਤੇ ਨੂੰ ਪੂਰੀ ਸ਼ਿੱਦਤ ਨਾਲ ਪ੍ਰਵਾਨ ਕੀਤਾ ਗਿਆ ਹੈ।

ਲੰਮਾ ਹੋ ਚੁੱਕਾ ਸੀ। ਇਸੇ ਸਾਲ ਵਿਸਾਖੀ ਦੇ ਜੋੜ ਮੇਲੇ 'ਤੇ ਲਾਹੌਰ, ਪਟਿਆਲਾ, ਜਲੰਧਰ, ਲੁਧਿਆਣਾ, ਤਰਨ ਤਾਰਨ, ਅੰਬਾਲਾ, ਭਿੰਡਰ ਆਦਿ 19 ਸਿੰਘ ਸਭਾਵਾਂ ਨੇ ਸਮੂਹਿਕ ਰੂਪ ਵਿਚ ਅੰਮ੍ਰਿਤਸਰੀ ਧੜੇ ਦੀ ਇਸ ਕਾਰਵਾਈ ਦੀ ਸਖਤ ਨਿਖੇਧੀ ਕੀਤੀ। ਪ੍ਰੋ: ਗੁਰਮੁਖ ਸਿੰਘ ਨੇ ਵੀ ਅੰਮ੍ਰਿਤਸਰੀ ਧੜੇ ਵਲੋਂ ਕੀਤੀ ਜਾ ਰਹੀ ਵਿਰੋਧਤਾ ਤੋਂ ਬੇਪ੍ਰਵਾਹ ਹੋ ਕੇ ਖਾਲਸਾ ਦੀਵਾਨ ਲਾਹੌਰ ਦੀਆਂ ਧਾਰਮਿਕ, ਸਮਾਜਕ ਤੇ ਵਿਦਿਅਕ ਸਰਗਰਮੀਆਂ ਪਹਿਲਾਂ ਨਾਲੋਂ ਵੀ ਤੇਜ਼ ਕਰ ਦਿੱਤੀਆਂ।

ਪੰਜਾਬ ਵਿਚ ਇਸ ਸਮੇਂ ਵਿਦਿਅਕ ਲਹਿਰ ਵੀ ਜ਼ੋਰਾਂ 'ਤੇ ਸੀ। ਪੰਜਾਬੀ ਬੋਲੀ ਤੇ ਸਾਹਿਤ ਦੇ ਵਿਕਾਸ ਲਈ ਪ੍ਰੋ: ਗੁਰਮੁਖ ਸਿੰਘ ਦੇ ਜਤਨਾਂ ਨਾਲ ਲਾਹੌਰ ਵਿਖੇ **'ਪੰਜਾਬੀ ਪ੍ਰਚਾਰਨੀ ਸਭਾ'** 1882 ਵਿਚ ਸਮਾਪਤ ਹੋ ਚੁੱਕੀ ਸੀ। ਉਨ੍ਹਾਂ ਦੇ ਉਪਰਾਲੇ ਸਦਕਾ ਹੀ ਓਰੀਐਂਟਲ ਕਾਲਜ ਵਿਚ ਪੰਜਾਬੀ ਵੀ ਪੜ੍ਹਾਈ ਜਾਣ ਲੱਗ ਪਈ ਸੀ। ਪ੍ਰੋ: ਗੁਰਮੁਖ ਸਿੰਘ 1890 ਈਸਵੀ ਨੂੰ ਬਣਾਈ ਗਈ ਮੁੱਢਲੀ **'ਖਾਲਸਾ ਕਾਲਜ ਅਸਥਾਪਨ ਕਮੇਟੀ'** ਦੇ ਰੂਹੇ-ਰਵਾਂ ਸਨ ਭਾਵੇਂ ਪੁਜਾਰੀਆਂ ਵਲੋਂ ਸਿੱਖ ਸੰਗਤਾਂ ਨੂੰ ਭੜਕਾਇਆ ਗਿਆ ਕਿ ਪ੍ਰੋ: ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ 'ਤਨਖਾਹੀਏ' ਹੋਣ ਕਾਰਨ, ਉਨ੍ਹਾਂ ਨੂੰ ਖਾਲਸਾ ਕਾਲਜ ਲਈ ਚੰਦਾ ਨਾ ਦਿੱਤਾ ਜਾਵੇ ਪਰ ਅਸਲੀਅਤ ਤੋਂ ਜਾਣੂ ਹੋਣ ਕਾਰਨ ਸਿੱਖ ਸੰਗਤਾਂ 'ਤੇ ਇਸ ਦਾ ਕੋਈ ਅਸਰ ਨਾ ਹੋਇਆ। ਅਖੀਰ ਪ੍ਰੋ: ਗੁਰਮੁਖ ਸਿੰਘ ਜਿਹੇ ਪੰਥ-ਸੇਵਕਾਂ ਦੇ ਅਣਥੱਕ ਜਤਨਾਂ ਦੇ ਸਿੱਟੇ ਵਜੋਂ **5 ਮਾਰਚ 1892 ਈਸਵੀ** ਨੂੰ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਦੀ ਨੀਂਹ ਰੱਖੀ ਗਈ। ਇਸ ਤੋਂ ਇਲਾਵਾ ਉਨ੍ਹਾਂ ਬੰਦ ਹੋ ਚੁੱਕੇ 'ਖਾਲਸਾ ਅਖ਼ਬਾਰ' ਨੂੰ ਗਿਆਨੀ ਦਿੱਤ ਸਿੰਘ ਦੀ ਸੰਪਾਦਨਾ ਹੇਠ, ਪਹਿਲੀ ਮਈ 1894 ਤੋਂ ਮੁੜ ਪ੍ਰਕਾਸ਼ਤ ਕਰਵਾਇਆ ਅਤੇ ਜੁਲਾਈ 1895 ਵਿਚ 'ਖਾਲਸਾ ਪ੍ਰੈਸ' ਨੂੰ ਨਵੇਂ ਸਿਰਿਓਂ ਚਾਲੂ ਕਰਾਇਆ। ਪ੍ਰੋ: ਗੁਰਮੁਖ ਸਿੰਘ ਨੇ **'ਖਾਲਸਾ ਧਰਮ ਉਪਦੇਸ਼'** ਅਤੇ **'ਲਾਸਾਨੀ ਕਰਾਮਾਤ'** ਮੌਲਿਕ ਰਚਨਾਵਾਂ ਤੋਂ ਬਿਨਾਂ ਕਈ ਅਨੁਵਾਦਿਤ ਪੁਸਤਕਾਂ ਵੀ ਲਿਖੀਆਂ ਹਨ, ਜਿਵੇਂ—**ਇੰਗਲੈਂਡ ਦਾ ਇਤਿਹਾਸ, ਜੋਤਸ਼ ਵਿਗਿਆਨ, ਤਿਕੋਨ ਮਿਤੀ, ਰਾਜਨੀਤਕ-ਅਰਥ ਵਿਗਿਆਨ, ਗੁਰਬਰਸ ਅਥਵਾ ਸੰਕ੍ਰਾਂਤੀ ਪੱਤਰ**। ਇਸ ਤੋਂ ਇਲਾਵਾ ਅਖ਼ਬਾਰੀ ਨਿਬੰਧਾਂ, ਭੂਮਿਕਾਵਾਂ ਦੇ ਰੂਪ ਵਿਚ ਵੀ ਉਨ੍ਹਾਂ ਦੀ ਰਚਨਾ ਬਾਰੇ ਵਿਦਵਾਨਾਂ ਨੇ ਜ਼ਿਕਰ ਕੀਤਾ ਹੈ।

10 ਜੂਨ 1896 ਈਸਵੀ ਨੂੰ ਖਾਲਸਾ ਦੀਵਾਨ ਲਾਹੌਰ ਦੇ ਪ੍ਰਧਾਨ ਸ: ਅਤਰ ਸਿੰਘ ਭਦੌੜ ਦੇ ਅਕਾਲ-ਚਲਾਣੇ ਉਪਰੰਤ ਜਥੇਬੰਦੀ ਦਾ ਸਾਰਾ ਕਾਰਜ-ਭਾਰ ਪ੍ਰੋ: ਗੁਰਮੁਖ ਸਿੰਘ ਦੇ ਮੋਢਿਆਂ 'ਤੇ ਆਣ ਪਿਆ। ਦਿਨ-ਰਾਤ ਕੰਮ ਕਰਨ ਕਰਕੇ ਇਨ੍ਹਾਂ ਦੀ ਸਿਹਤ ਖਰਾਬ ਰਹਿਣ ਲੱਗੀ ਅਤੇ ਮਾਇਕ ਹਾਲਤ ਵੀ ਬਹੁਤ ਜ਼ਿਆਦਾ ਵਿਗੜ ਗਈ ਪਰ ਫਿਰ ਵੀ ਪ੍ਰੋ: ਗੁਰਮੁਖ ਸਿੰਘ ਦੁਖਾਂ-ਤਕਲੀਫ਼ਾਂ ਤੋਂ ਬੇਪ੍ਰਵਾਹ ਹੋ ਕੇ ਪੰਥਕ ਸੇਵਾ ਵਿਚ ਜੁਟੇ ਰਹੇ। ਸਤੰਬਰ 1898 ਈਸਵੀ ਵਿਚ ਆਪ ਮਹਾਰਾਜਾ ਧੌਲਪੁਰ ਤੋਂ ਚੰਦਾ ਲੈਣ ਲਈ **ਚਾਇਲ** ਵਿਖੇ ਗਏ ਤਾਂ ਵਾਪਸੀ 'ਤੇ ਸਿਹਤ ਦੀ ਖਰਾਬੀ ਕਾਰਨ **ਕੰਡਾ ਘਾਟ** (ਜ਼ਿਲ੍ਹਾ ਸ਼ਿਮਲਾ) ਵਿਖੇ ਠਹਿਰ ਗਏ। 23 ਸਤੰਬਰ ਦੀ ਰਾਤ ਤੱਕ ਕੰਮ ਕਰਦੇ ਰਹੇ। ਅਗਲੇ ਦਿਨ ਭਾਵ **24 ਸਤੰਬਰ**** 1898 ਨੂੰ ਅੰਬਾਲੇ ਜਾਣ ਦਾ ਵਿਚਾਰ ਸੀ ਪਰ ਰਾਤੀਂ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਨ ਸੁੱਤੇ ਪਏ ਹੀ ਅਕਾਲ-ਚਲਾਣਾ ਕਰ ਗਏ।

ਸਿੱਖ ਪੰਥ ਦੇ ਇਸ ਅਣਥੱਕ ਸੇਵਾਦਾਰ ਅਤੇ ਸੱਚੇ-ਸੁੱਚੇ ਗੁਰਸਿੱਖ ਦਾ ਬੇਵਕਤ ਅਕਾਲ ਚਲਾਣਾ, ਪੰਥ-ਦਰਦੀਆਂ ਲਈ ਅਸਹਿ ਸੱਟ ਅਤੇ ਨਾ ਪੂਰਾ ਹੋਣ ਵਾਲਾ ਘਾਟਾ ਸਾਬਤ ਹੋਇਆ। ਉਹ ਜਿਥੇ ਨਿਮ੍ਰਤਾ ਦੇ ਪੁੰਜ ਅਤੇ ਸੰਤੁਲਤ ਸੋਚ ਦੇ ਮਾਲਕ ਸਨ ਉਥੇ ਇੱਕ ਸੁਯੋਗ ਅਧਿਆਪਕ, ਪੰਜਾਬੀ ਭਾਸ਼ਾ ਦੇ ਸੁਹਿਰਦ ਹਿਤੈਸ਼ੀ, ਇਤਿਹਾਸ ਦੇ ਬੇਬਾਕ ਖੋਜੀ ਅਤੇ ਅਣਥੱਕ ਪ੍ਰਚਾਰਕ ਸਨ। ਉਨ੍ਹਾਂ ਨੇ ਸਿੱਖੀ ਅਤੇ ਪੰਜਾਬੀ ਦੇ ਪ੍ਰਚਾਰ-ਪ੍ਰਸਾਰ ਲਈ ਬੇਮਿਸਾਲ ਘਾਲਣਾ ਘਾਲੀ। ਸਿੱਖ ਪੰਥ ਵਿਚ ਧਾਰਮਿਕ, ਵਿਦਿਅਕ ਅਤੇ ਸਮਾਜਕ ਸੁਧਾਰ ਲਿਆਉਣ ਵਾਲੀ ਇਕ ਜ਼ਬਰਦਸਤ ਲਹਿਰ **'ਸਿੰਘ ਸਭਾ ਲਹਿਰ'** ਪ੍ਰੋ: ਗੁਰਮੁਖ ਸਿੰਘ ਜਿਹੇ ਗੁਰਮੁਖ ਜਿਊੜਿਆਂ' ਦੀ ਮਿਹਨਤ ਦਾ ਫਲ ਹੀ ਕਿਹਾ ਜਾ ਸਕਦਾ ਹੈ। ਇਤਿਹਾਸ ਗਵਾਹ ਹੈ ਕਿ ਬਾਅਦ ਵਿਚ ਪ੍ਰਗਟ ਹੋਈਆਂ ਲਹਿਰਾਂ, ਜਿਵੇਂ ਚੀਫ਼ ਖਾਲਸਾ ਦੀਵਾਨ ਦੀ ਵਿਦਿਅਕ ਲਹਿਰ, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਅਕਾਲੀ ਲਹਿਰ ਦੀਆਂ ਜੜ੍ਹਾਂ 'ਸਿੰਘ ਸਭਾ ਲਹਿਰ' ਵਿਚ ਹੀ ਲੱਗੀਆਂ ਹੋਈਆਂ ਹਨ। ਨਿਰਸੰਦੇਹ ਪ੍ਰੋ: ਗੁਰਮੁਖ ਸਿੰਘ ਜਿਹੇ ਗੁਰਸਿੱਖਾਂ ਦੀਆਂ ਘਾਲਣਾਵਾਂ ਹਮੇਸ਼ਾ ਲਈ ਪੰਥ-ਦਰਦੀਆਂ ਨੂੰ ਗੁਰਮਤਿ ਪ੍ਰਚਾਰ ਲਈ ਹਿੰਮਤ, ਲਗਨ ਤੇ ਉਤਸ਼ਾਹ ਬਖ਼ਸ਼ਦੀਆਂ ਰਹਿਣਗੀਆਂ। •

**ਸ: ਸ਼ਮਸ਼ੇਰ ਸਿੰਘ 'ਅਸ਼ੋਕ' ਅਤੇ ਡਾ: ਗੰਡਾ ਸਿੰਘ ਨੇ 24 ਨਵੰਬਰ ਲਿਖਿਆ ਹੈ।

25 ਜਾਂ 25 ਤੋਂ ਵੱਧ 'ਸਿੱਖ ਫੁਲਵਾੜੀ' ਮੈਗਜ਼ੀਨ ਬੁੱਕ ਕਰਨ ਵਾਲਿਆਂ ਦੇ ਨਾਮ

| | | |
|---|---|---|
| ਸ: ਮਨਦੀਪ ਸਿੰਘ, ਸ: ਪਲਵਿੰਦਰ ਸਿੰਘ, ਸ: ਨਵਦੀਪ ਸਿੰਘ ਅਤੇ ਬੀਬੀ ਕੋਮਲਜੀਤ ਕੌਰ, ਸਰਕਲ ਚੁਗਾਵਾਂ | – | 100 |
| ਆਲਮਗੀਰ ਸਰਕਲ (ਲੁਧਿਆਣਾ) | – | 44 |
| ਸ. ਬਲਵੰਤ ਸਿੰਘ ਸਰਕਲ ਮੰਗੋਲਪੁਰੀ (ਦਿੱਲੀ) | – | 25 |
| ਸ: ਨਿਰਮਲ ਸਿੰਘ, ਸ: ਭੁਪਿੰਦਰ ਸਿੰਘ, ਸਰਕਲ ਸੰਘੋਲ | – | 218 |

## ਫ੍ਰੀ ਲਿਟਰੇਚਰ ਫੰਡ ਲਈ ਸਹਾਇਤਾ

ਸਰਦਾਰਨੀ ਪ੍ਰੇਮ ਕੌਰ ਵਲੋਂ ਕਾਲਜ ਨੂੰ ਸਰਕਲ ਪੁਲਵਾਮਾ ਰਾਹੀਂ 15000/- ਰੁਪਏ ਧਰਮ ਪ੍ਰਚਾਰ ਹਿਤ ਸਹਾਇਤਾ ਪ੍ਰਾਪਤ ਹੋਈ ਹੈ, ਧੰਨਵਾਦ।

**Sardarni Prem Kaur W/o S. Charan Singh**
**(Electric Inspector)**
**Kangli Bagh (Baramulla Kashmir)**

### ਇਕ ਹੋਰ ਤਾਰਾ ਅਲੋਪ ਹੋ ਗਿਆ

# ਗਿਆਨੀ ਸੰਤ ਸਿੰਘ ਮਸਕੀਨ ਜੀ ਦਾ ਅਕਾਲ ਚਲਾਣਾ

ਜਿਸ ਤਰ੍ਹਾਂ ਸਾਰੇ ਚਮਕਦੇ ਪੱਥਰ ਹੀਰੇ ਨਹੀਂ ਹੁੰਦੇ ਬਿਲਕੁਲ ਉਸੇ ਤਰ੍ਹਾਂ ਹੀ ਸਾਰੇ ਮਨੁੱਖਾਂ ਵਿਚ ਗੁਣ ਵੀ ਇਕੋ ਜਿਹੇ ਨਹੀਂ ਹੁੰਦੇ। ਕੁਝ ਮਨੁੱਖ ਗੁਣਾਂ ਦੀ ਗੁਠਲੀ ਹੁੰਦੇ ਹਨ। ਗੁਣਾਂ ਕਰਕੇ ਜਿੱਥੇ ਉਹ ਆਪ ਸੰਸਾਰ ਵਿਚ ਪ੍ਰਸਿੱਧੀ ਪ੍ਰਾਪਤ ਕਰਦੇ ਹਨ, ਉੱਥੇ ਉਹ ਆਪਣੀ ਕੌਮ ਦਾ ਸਿਰ ਵੀ ਉਹਨਾਂ ਗੁਣਾਂ ਸਦਕਾ ਉੱਚਾ ਕਰਦੇ ਹਨ। ਅੰਗਰੇਜ਼ੀ ਦੇ ਇਕ ਪ੍ਰਸਿੱਧ ਕਵੀ ਦਾ ਕਥਨ ਹੈ : There are men & men, but every stone is not a Gem. ਬਿਲਕੁਲ ਇਹ ਕਥਨ ਗੁਣਾਂ ਦੇ ਸਾਗਰ ਗਿਆਨੀ ਸੰਤ **ਸਿੰਘ ਜੀ ਮਸਕੀਨ** ਤੇ ਲਾਗੂ ਹੁੰਦੇ ਹਨ। ਉਹਨਾਂ ਨੇ ਨਾ ਕੇਵਲ ਆਪ ਹੀ ਧਰਮ ਦਾ ਅਧਿਐਨ ਕੀਤਾ ਸਗੋਂ ਸਿੱਖ ਧਰਮ ਦੇ ਸਿਧਾਂਤਾਂ ਨੂੰ ਵਿਸ਼ਵ ਭਰ ਵਿਚ ਆਪਣੀ ਤੀਖਣ ਬੁੱਧੀ ਨਾਲ ਪਹੁੰਚਾਣ ਦਾ ਯਤਨ ਕੀਤਾ।

ਗਿਆਨੀ ਸੰਤ ਸਿੰਘ ਮਸਕੀਨ ਦਾ ਜਨਮ ਪਾਕਿਸਤਾਨ ਦੇ ਸੂਬਾ ਸਰਹੰਦ ਦੇ ਜ਼ਿਲ੍ਹਾ ਬੰਨੂ ਦੇ ਕਸਬਾ ਲੱਕ ਮਰਵਤ ਵਿਚ ਪਿਤਾ ਸ: ਕਰਤਾਰ ਸਿੰਘ ਤੇ ਮਾਤਾ ਰਾਮ ਕੌਰ ਦੀ ਕੁੱਖ ਤੋਂ ਸੰਨ 1934 ਨੂੰ ਹੋਇਆ। ਆਪ ਹਾਲੇ 10ਵੀਂ ਵਿਚ ਹੀ ਪੜ੍ਹਦੇ ਸਨ ਕਿ ਦੇਸ਼ ਦੀ ਵੰਡ ਹੋ ਗਈ। ਭਾਰਤ ਵਿਚ ਆਪ ਅਲਵਰ (ਰਾਜਸਥਾਨ) ਵਿਚ ਆ ਕੇ ਰਹਿਣ ਲੱਗ ਪਏ। ਇਥੇ ਹੀ ਆਪ ਦਾ ਵਿਆਹ ਸੰਨ 1958 ਵਿਚ ਬੀਬੀ ਸੁੰਦਰ ਕੌਰ ਨਾਲ ਹੋਇਆ। ਦੇਸ਼ ਦੀ ਵੰਡ ਸਦਕਾ ਆਪ ਭਾਵੇਂ ਦੁਨਿਆਵੀ ਪੜ੍ਹਾਈ ਬਹੁਤੀ ਨਹੀਂ ਕਰ ਸਕੇ ਪਰ ਲਗਨ, ਮਿਹਨਤ ਤੇ ਚੰਗੇ ਉੱਦਮ ਸਦਕਾ ਆਪ ਨੇ ਚੰਗੇ ਪੰਥਕ ਵਿਦਵਾਨਾਂ ਦੀ ਸੰਗਤ ਕਰਕੇ ਸਿੱਖ ਧਰਮ ਬਾਰੇ ਕਾਫੀ ਡੂੰਘਾ ਗਿਆਨ ਪ੍ਰਾਪਤ ਕੀਤਾ। ਜਿੱਥੇ ਆਪ ਪੰਜਾਬੀ ਜਾਣਦੇ ਸਨ ਉੱਥੇ ਹਿੰਦੀ, ਸੰਸਕ੍ਰਿਤ ਅਰਬੀ, ਫਾਰਸੀ ਦੀ ਵੀ ਚੰਗੀ ਮੁਹਾਰਤ ਰੱਖਦੇ ਸਨ। ਇਹੀ ਕਾਰਨ ਸੀ ਕਿ ਆਪ ਦੂਜੇ ਮਤਾਂ ਦੀ ਭਰਪੂਰ ਜਾਣਕਾਰੀ ਰੱਖਦੇ ਸਨ। ਵੱਖ-ਵੱਖ ਭਾਸ਼ਾਵਾਂ ਦੇ ਗਿਆਨ ਨੇ ਵੀ ਆਪ ਨੂੰ ਬਹੁਤ ਵਧੀਆ ਵਕਤਾ ਬਣਾ ਦਿੱਤਾ ਸੀ।

ਸਿੱਖ ਧਰਮ ਸ਼ਖਸੀ ਧਰਮ ਨਹੀਂ ਸਗੋਂ ਸੰਗਤੀ ਧਰਮ ਹੈ—ਇਹ ਗੱਲ ਆਪ ਜੀ ਚੰਗੀ ਤਰ੍ਹਾਂ ਜਾਣਦੇ ਸਨ। ਇਸ ਕਰਕੇ ਹੀ ਆਪ ਨੇ ਆਪਣੀ ਜ਼ਿੰਦਗੀ ਦੇ ਲਗਭਗ 50 ਵਰ੍ਹੇ ਸਿੱਖ ਧਰਮ ਦੀ ਵਿੱਦਿਆ ਗ੍ਰਹਿਣ ਕਰਨ ਤੇ ਇਸਦੇ ਪ੍ਰਚਾਰ, ਪ੍ਰਸਾਰ ਅਤੇ ਸਿੱਖ ਗੁਰੂਆਂ ਦੀਆਂ ਸਿੱਖਿਆਵਾਂ ਨੂੰ ਪੂਰੇ ਸੰਸਾਰ ਵਿਚ ਪਹੁੰਚਾਣ ਵਿਚ ਹੀ ਬਤੀਤ ਕੀਤੇ ਅਤੇ ਧਰਮ ਪ੍ਰਚਾਰ ਰਾਹੀਂ ਸਿੱਖ ਕੌਮ ਦੀ ਨਿੱਗਰ ਸੇਵਾ ਕੀਤੀ।

ਪ੍ਰਚਾਰਕ ਉਹ ਨਹੀਂ ਹੁੰਦਾ ਜੋ ਕੇਵਲ ਸੁੰਦਰ ਵਖਿਆਨ ਕਰਨਾ ਹੀ ਜਾਣਦਾ ਹੋਵੇ ਤੇ ਗੱਲਬਾਤਾਂ ਨਾਲ ਹੀ ਦੁਨੀਆਂ ਨੂੰ ਆਪਣੇ ਪਿੱਛੇ ਲਾਉਣ ਦੀ ਮੁਹਾਰਤ ਰੱਖਦਾ ਹੋਵੇ, ਸਗੋਂ ਪ੍ਰਚਾਰਕ ਉਹ ਹੁੰਦਾ ਹੈ ਜੋ ਗੁਰੂਆਂ ਦੀ ਸਿੱਖਿਆ ਨੂੰ ਆਪ ਗ੍ਰਹਿਣ ਕਰਦਾ ਹੈ ਤੇ ਫਿਰ ਉਹ ਸਿੱਖਿਆ ਵੰਡਦਾ ਰਹਿੰਦਾ ਹੈ। ਪ੍ਰਚਾਰਕ ਕੇਵਲ ਲੱਛੇਦਾਰ ਭਾਸ਼ਨ ਹੀ ਨਹੀਂ ਕਰਦਾ ਸਗੋਂ ਭੁੱਲੇ ਭਟਕਿਆਂ ਨੂੰ ਅਸਲ ਵਿਚ ਮਨੁੱਖ ਬਣਾਉਂਦਾ ਹੈ ਤੇ ਜੀਵਨ ਦੇ ਲਕਸ਼ ਨੂੰ ਪ੍ਰਾਪਤ ਕਰਨ ਦਾ ਮਾਰਗ ਦਰਸ਼ਨ ਵੀ ਕਰਦਾ ਹੈ। ਗਿਆਨੀ ਸੰਤ ਸਿੰਘ ਜੀ ਅੰਦਰ ਇਹ ਗੁਣ ਪੂਰੀ ਤਰ੍ਹਾਂ ਮੌਜੂਦ ਸੀ। ਸਚਾਈ ਹੈ ਕਿ ਦੀਵਾ ਹਮੇਸ਼ਾ ਜਗਦੇ ਹੋਏ ਦੀਵੇ ਤੋਂ ਹੀ ਜਗਦਾ ਹੈ ਤੇ ਬੁੱਝਿਆ ਹੋਇਆ ਦੀਵਾ ਕਿਸੇ ਨੂੰ ਰੋਸ਼ਨੀ ਨਹੀਂ ਦੇ ਸਕਦਾ। ਗਿਆਨੀ ਜੀ ਇਕ ਜਗਦੇ ਹੋਏ ਦੀਪਕ ਸਨ ਜਿਨ੍ਹਾਂ ਅੰਦਰ ਗੁਰੂ ਗਿਆਨ ਲੱਟ ਲੱਟ ਕਰਕੇ ਸੰਸਾਰ ਨੂੰ ਰੋਸ਼ਨ ਕਰਦਾ ਸੀ। ਆਪ ਨੇ ਗੁਰਮਤਿ ਦੀ ਰੋਸ਼ਨੀ ਨੂੰ ਗੁਰੂ ਦੀ ਸਿੱਖਿਆ, ਬਖਸ਼ਸ਼ ਤੇ ਗੁਰੂ ਦੇ ਬਖਸ਼ੇ ਗਿਆਨ ਸਦਕਾ ਲਗਭਗ ਸੰਸਾਰ ਦੇ ਸਾਰੇ ਹੀ ਦੇਸ਼ਾਂ ਵਿਚ ਖਿਲਾਰਿਆ।

ਆਪ ਜੀ ਨੇ ਗੁਰੂ ਚਿੰਤਨ, ਤੀਜਾ ਨੇਤਰ, ਪੰਚ ਪਰਵਾਨ, ਪ੍ਰਭੂ ਸਿਮਰਨ, ਗੁਰੂ ਜੋਤੀ, ਖਟਿ ਦਰਸ਼ਨ ਰਸ ਧਾਰਾ, ਰਮਜ਼ ਤੇ ਰਹੱਸ, ਸ਼ਬਦ ਗੁਰੂ ਸੁਰਤਿ ਧੁਨਿ ਚੇਲਾ, ਪੰਜ ਵਿਕਾਰ ਅਤੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਤੇ ਪ੍ਰਚਾਰਕ ਸ਼੍ਰੇਣੀ ਆਦਿ ਪੁਸਤਕਾਂ ਲਿਖੀਆਂ ਹਨ। ਸਪਤ ਦੀਪ, ਅਸ਼ਟ ਧਾਤ ਅਤੇ ਨੌਂ ਰਸ ਆਪ ਦੀਆਂ ਅਣਛਪੀਆਂ ਰਚਨਾਵਾਂ ਹਨ।

ਜਿੱਥੇ ਆਪ ਚੰਗੇ ਪ੍ਰਚਾਰਕ ਸਨ, ਉੱਥੇ ਆਪ ਚੰਗੇ ਗ੍ਰਹਿਸਥੀ ਵੀ ਸਨ। ਆਪ ਦੇ ਤਿੰਨ ਲੜਕੇ ਅਤੇ ਦੋ ਲੜਕੀਆਂ ਹਨ।

ਸੰਸਾਰ ਦੀ ਖੇਡ ਹੀ ਇਹ ਹੈ ਕਿ ਜੋ ਵੀ ਸੰਸਾਰ ਵਿਚ ਆਇਆ ਉਸਨੇ ਇਕ ਨਾ ਇਕ ਦਿਨ ਸੰਸਾਰ ਤੋਂ ਚਲੇ ਜਾਣਾ ਹੈ। ਇਸ ਨਿਯਮ ਅਧੀਨ ਗਿਆਨੀ ਸੰਤ ਸਿੰਘ ਮਸਕੀਨ ਇਟਾਵਾ ਵਿਖੇ ਠਹਿਰੇ ਹੋਏ ਸਨ ਕਿ 18 ਫਰਵਰੀ 2005 ਨੂੰ ਉਨ੍ਹਾਂ ਨੇ ਤੜਕੇ ਉੱਠ ਕੇ ਇਸ਼ਨਾਨ ਤੇ ਨਿੱਤਨੇਮ ਕਰਨ ਉਪਰੰਤ ਚਾਹ ਪੀਤੀ, ਉਸ ਉਪਰੰਤ ਉਨ੍ਹਾਂ ਨੂੰ ਅਚਾਨਕ ਦਿਲ ਦਾ ਦੌਰਾ ਪਿਆ। ਡਾਕਟਰਾਂ ਨੂੰ ਬੁਲਾਇਆ ਗਿਆ। ਡਾਕਟਰਾਂ ਦੇ ਆਉਣ ਤੋਂ ਪਹਿਲਾਂ ਹੀ ਸੰਤ ਸਿੰਘ ਮਸਕੀਨ ਦਾ ਭੌਰ ਸਰੀਰ ਨੂੰ ਛੱਡ ਕੇ ਉਡਾਰੀ ਮਾਰ ਚੁੱਕਾ ਸੀ। ਆਪ ਦੀ ਮ੍ਰਿਤਕ ਦੇਹ ਅਲਵਰ ਲਿਆਂਦੀ ਗਈ ਤੇ 20 ਫਰਵਰੀ ਨੂੰ ਮ੍ਰਿਤਕ ਦੇਹ ਦਾ ਸਸਕਾਰ ਅਲਵਰ ਵਿਖੇ ਕੀਤਾ ਗਿਆ। 3 ਮਾਰਚ 2005 ਨੂੰ ਆਪ ਜੀ ਦੇ ਨਮਿਤ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਸੰਗਤਾਂ ਬਹੁਤ ਵੱਡੀ ਗਿਣਤੀ ਵਿਚ ਪਹੁੰਚੀਆਂ। ਆਪ ਜੀ ਨੂੰ ਗੁਰਮਤਿ ਵਿੱਦਿਆ ਮਾਰਤੰਡ ਦੀ ਉਪਾਧੀ ਦਿੱਤੀ ਗਈ। ਸੱਚਮੁੱਚ ਹੀ ਉਹ ਪੁਰਖ ਪ੍ਰਾਣੀ ਧੰਨਤਾ ਦੇ ਯੋਗ ਹਨ ਜੋ ਸੰਸਾਰ ਨੂੰ ਉਪਦੇਸ਼ ਦੇਣ ਦਾ ਕੰਮ ਕਰਦੇ ਹਨ। ਅਦਾਰਾ ਸਿੱਖ ਮਿਸ਼ਨਰੀ ਕਾਲਜ (ਰਜਿ:) ਵਲੋਂ ਪਰਮਾਤਮਾ ਅੱਗੇ ਅਰਦਾਸ ਹੈ ਕਿ ਪਰਮਾਤਮਾ ਆਪ ਜੀ ਦੀ ਵਿਛੜੀ ਆਤਮਾ ਨੂੰ ਜਨਮ ਮਰਨ ਤੋਂ ਰਹਿਤ ਰੱਖੇ ਤੇ ਪਰਿਵਾਰ ਨੂੰ ਆਪਣੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਦ੍ਰਿੜ੍ਹਤਾ ਬਖਸ਼ਸ਼ ਕਰੇ।

—ਹਰਜੀਤ ਸਿੰਘ, ਜਲੰਧਰ

# ਭੁੱਖ ਤੇ ਤ੍ਰਿਪਤੀ

ਗਿ: ਸੰਤ ਸਿੰਘ ਮਸਕੀਨ

ਅਣਗਿਣਤ ਭੁੱਖਾਂ ਦਾ ਮਜਮੂਆ (ਜੋੜ) ਮਨੁੱਖੀ ਸਰੀਰ ਹੈ। ਫਿਰ ਸਾਰਾ ਜੀਵਨ ਉਨ੍ਹਾਂ ਭੁੱਖਾਂ ਨੂੰ ਤ੍ਰਿਪਤ ਕਰਨ ਵਿਚ ਲੱਗ ਜਾਂਦਾ ਹੈ। ਜਦ ਇਕ ਭੁੱਖ ਦੀ ਪੂਰਤੀ ਹੁੰਦੀ ਹੈ ਤਾਂ ਕਈ ਨਵੀਆਂ ਭੁੱਖਾਂ ਜਨਮ ਲੈ ਲੈਂਦੀਆਂ ਹਨ ਔਰ ਇਨ੍ਹਾਂ ਭੁੱਖਾਂ ਵਿਚ ਹੀ ਇਕ ਦਿਨ ਜੀਵਨ ਦਾ ਅੰਤ ਹੋ ਜਾਂਦਾ ਹੈ।

ਪਦਾਰਥ ਦਾ ਸਾਰਾ ਰਸ ਭੁੱਖ ਵਿਚ ਹੀ ਛੁਪਿਆ ਪਿਆ ਹੈ।

ਭੁੱਖ ਤੇ ਪਦਾਰਥ ਦੇ ਰਸ ਦਾ ਚੋਲੀ ਦਾਮਨ ਦਾ ਸਾਥ ਹੈ। ਦੋ ਦਿਨ ਦਾ ਭੁੱਖਾ ਮਨੁੱਖ ਜੋ ਸੁੱਕੀ ਰੋਟੀ ਵਿਚ ਸੁਆਦ ਮਹਿਸੂਸ ਕਰਦਾ ਹੈ ਉਹ ਰੱਜਿਆ ਹੋਇਆ ਮਨੁੱਖ ਛੱਤੀ ਪ੍ਰਕਾਰ ਦੇ ਭੋਜਨ ਵਿਚ ਵੀ ਅਨੰਦ ਨਹੀਂ ਮਾਣ ਸਕਦਾ।

ਬੇ-ਔਲਾਦ ਬੰਦਾ ਜੋ ਤੀਰਥਾਂ ਤੇ ਸੰਤਾਂ ਦੀਆਂ ਕੁਟੀਆਂ ਵਿਚ ਇਕ ਪੁੱਤਰ ਦੀ ਦਾਤ ਵਾਸਤੇ ਭਟਕ ਰਿਹਾ ਹੈ ਜੇ ਕਿਧਰੇ ਉਸੇ ਦੇ ਘਰ ਇਕ ਪੁੱਤਰ ਹੋ ਜਾਵੇ ਤਾਂ ਉਸ ਦੀ ਖੁਸ਼ੀ ਨਾਪਣਾ ਕਠਨ ਹੈ ਪਰ ਜਿਸ ਦੇ ਘਰ ਪੰਜ ਪੁੱਤਰ ਪਹਿਲੇ ਹੀ ਹੋਵਨ ਤੇ ਉਸ ਦੇ ਘਰ ਇਕ ਹੋਰ ਪੁੱਤਰ ਹੋ ਜਾਵੇ ਤਾਂ ਉਹ ਇਸ ਘਟਨਾ ਨੂੰ ਅਨੰਦਮਈ ਨਹੀਂ ਜਾਣ ਸਕਦਾ।

ਨੰਗੇ ਮਨੁੱਖ ਨੂੰ ਇਕ ਖੱਦਰ ਦਾ ਕੁੜਤਾ ਜੋ ਪ੍ਰਸੰਨਤਾ ਦੇ ਜਾਂਦਾ ਹੈ ਇਹ ਪ੍ਰਸੰਨਤਾ ਉਸ ਨੂੰ ਨਸੀਬ ਨਹੀਂ ਹੋ ਸਕਦੀ, ਜਿਸਦੇ ਕੱਪੜਿਆਂ ਨਾਲ ਸੂਟਕੇਸ ਭਰੇ ਪਏ ਹਨ।

ਇਨ੍ਹਾਂ ਕੁਝ ਕੁ ਉਦਾਹਰਣਾਂ ਤੋਂ ਇਹ ਗੱਲ ਸਪੱਸ਼ਟ ਹੋਈ ਕਿ ਭੁੱਖ ਦਾ ਤੇ ਰਸ ਦਾ ਆਪਸੀ ਡੂੰਘਾ ਜੋੜ ਹੈ। ਭੁੱਖ ਸਾਰੇ ਜਾਨਦਾਰ ਜੀਵਨ ਅੰਦਰ ਪਾਈ ਜਾਂਦੀ ਹੈ। ਲੇਕਿਨ ਭੁੱਖ ਦੀ ਪੂਰਤੀ ਹਰ ਜਾਨਦਾਰ ਵੱਖ-ਵੱਖ ਵਸਤੂਆਂ ਨਾਲ ਕਰਦਾ ਹੈ। ਪੰਛੀ, ਕੀੜੇ ਮਕੌੜੇ, ਪਸ਼ੂ ਚੌਪਾਏ, ਸਾਰਿਆਂ ਦੇ ਜੀਵਨ ਅੰਦਰ ਭੁੱਖ ਹੈ। ਪਰ ਕੋਈ ਤ੍ਰਿਣ ਖਾ ਕੇ, ਕੋਈ ਦਾਣੇ ਚੁਗ ਕੇ ਤੇ ਕੋਈ ਮਾਸ ਖਾ ਕੇ ਆਪਣੀ ਭੁੱਖ ਦੀ ਪੂਰਤੀ ਕਰਦਾ ਹੈ।

ਇਸੇ ਹੀ ਤਰ੍ਹਾਂ ਸਾਰੇ ਮਨੁੱਖੀ ਜੀਵਨ ਅੰਦਰ ਵੀ ਭੁੱਖ ਹੈ, ਪਰ ਹਰ ਮਨੁੱਖ ਆਪਣੀ ਭੁੱਖ ਦੀ ਤ੍ਰਿਪਤੀ ਵੱਖ-ਵੱਖ ਪਦਾਰਥਾਂ ਨਾਲ ਕਰਦਾ ਹੈ, ਪੰਜਾਬ ਦਾ ਮਨੁੱਖ ਜਿਤਨੇ ਸ਼ੌਕ ਨਾਲ ਕਣਕ ਖਾਂਦਾ ਹੈ, ਮਦਰਾਸ, ਕੇਰਲਾ ਤੇ ਬੰਗਾਲ ਦਾ ਵਾਸੀ ਆਪਣਾ ਸ਼ੌਕ ਚਾਵਲ ਖਾਣ ਵਿਚ ਰਖਦਾ ਹੈ। ਮਧਯ ਭਾਰਤ ਦਾ ਕੁਝ ਭਾਗ ਜਵਾਰ ਤੇ ਬਾਜਰਾ ਬੜੇ ਸ਼ੌਕ ਨਾਲ ਖਾਂਦਾ ਹੈ।

ਇਸ ਤਰ੍ਹਾਂ ਪਿਆਸ ਸਾਰੇ ਜੀਵਨ ਅੰਦਰ ਹੈ। ਕੋਈ ਖੂਹ ਤੇ ਕੋਈ ਕਿਸੇ ਸਰੋਵਰ ਦਾ ਜਲ ਪੀ, ਆਪਣੀ ਤ੍ਰਿਖਾ ਸ਼ਾਂਤ ਕਰਦਾ ਹੈ। ਕੋਈ ਘਰ ਦੇ ਨਲਕੇ ਤੇ ਕੋਈ ਕਿਸੇ ਦਰਿਆ ਯਾ ਚਸ਼ਮੇ ਦਾ ਜਲ ਪੀ, ਆਪਣੀ ਪਿਆਸ ਬੁਝਾਂਦਾ ਹੈ। ਪਿਆਸ ਸਾਰੇ ਜੀਵਨ ਵਿਚ ਇਕ ਹੈ। ਪਰ ਪਾਣੀ ਵੱਖ-ਵੱਖ ਥਾਂ ਦਾ ਹੈ।

ਭੁੱਖ ਸਾਰਿਆਂ ਵਿਚ ਇਕ ਹੈ। ਪਰ ਭੋਜਨ ਵੱਖ-ਵੱਖ ਹੈ। ਨੰਗੇਜ ਢੱਕਣ ਦੀ ਰੁਚੀ ਵੀ ਹਰ ਮਨੁੱਖ ਅੰਦਰ ਹੈ, ਪਰ ਕੱਪੜਿਆਂ ਦੇ ਪਹਿਨਣ ਦਾ ਢੰਗ ਵੱਖ-ਵੱਖ ਹੈ। ਧਨ ਦੀ ਚਾਹਤ ਹਰ ਇਕ ਨੂੰ ਹੈ, ਪਰ ਧਨ ਕਮਾਵਨ ਦਾ ਢੰਗ ਵੱਖ-ਵੱਖ ਹੈ। ਕੋਈ ਦੁਕਾਨਦਾਰੀ ਤੇ ਕੋਈ ਨੌਕਰੀ ਕਰ, ਧਨ ਕਮਾ ਰਿਹਾ ਹੈ। ਕੋਈ ਖੇਤੀਬਾੜੀ ਤੇ ਕੋਈ ਵਪਾਰ ਕਰਕੇ ਧਨ ਕਮਾ ਰਿਹਾ ਹੈ।

ਤਿਵੇਂ ਹੀ ਸੱਚੇ ਧਨ, ਧਰਮ ਦੀ ਭੁੱਖ ਵੀ ਸਾਰੇ ਜੀਵਨ ਅੰਦਰ ਹੈ, ਪਰ ਧਰਮ ਕਮਾਉਣ ਦਾ ਤਰੀਕਾ ਅੱਜ ਤੱਕ ਇਕ ਨਹੀਂ ਹੋ ਸਕਿਆ। ਕੋਈ ਨਿਮਾਜ਼ ਪੜ੍ਹ ਕੇ, ਕੋਈ ਪੂਜਾ ਪਾਠ ਕਰਕੇ, ਕੋਈ ਜਪ ਤਪ ਕਰਕੇ ਧਰਮ ਕਮਾਵਨ ਵਿਚ ਲੱਗਾ ਹੋਇਆ ਹੈ।

ਭੋਜਨ ਦੀ ਭੁੱਖ ਜਿਸ ਮਨੁੱਖ ਨੂੰ ਨਾ ਲੱਗੇ ਉਸ ਨੂੰ ਰੋਗੀ ਸਮਝਿਆ ਜਾਂਦਾ ਹੈ, ਅਧਿਆਤਮਕ ਤੌਰ ਤੇ ਉਹ ਵੀ ਰੋਗੀ ਹੈ, ਜਿਸ ਨੂੰ ਧਰਮ ਦੀ ਭੁੱਖ ਨਹੀਂ ਹੈ। ਦਰਅਸਲ ਭੁੱਖ ਦਾ ਨਾ ਲੱਗਣਾ ਹੀ ਰੋਗਾਂ ਦੀ ਨਿਸ਼ਾਨੀ ਹੈ। ਮਨੁੱਖ ਦੀਆਂ ਸਰੀਰਕ ਤੇ ਮਾਨਸਿਕ ਭੁੱਖਾਂ ਥੱਲੇ ਧਰਮ ਦੀ ਭੁੱਖ ਛੁਪੀ ਪਈ ਹੈ। ਇਹ ਭੁੱਖ ਸੁਰਜੀਤ ਹੋ ਸਕੇ, ਇਸ ਵਾਸਤੇ ਕਥਾ ਕੀਰਤਨ ਦਾ ਚੂਰਨ ਦੇਣਾ ਲਾਜ਼ਮੀ ਹੈ। ਅਧਿਆਤਮਕ ਭੁੱਖ ਜਦ ਪੈਦਾ ਹੋ ਜਾਂਦੀ ਹੈ ਤਾਂ ਸਾਰੇ ਦੁੱਖਾਂ ਦਾ ਅੰਤ ਹੋ ਜਾਂਦਾ ਹੈ।

ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥

*(ਆਸਾ ਮਹਲਾ ੧—੯)*

ਹਰ ਭੁੱਖ ਇਕ ਦੁੱਖ ਨੂੰ ਜਨਮ ਦਿੰਦੀ ਹੈ। ਧਨ ਦੀ ਭੁੱਖ ਹੈ ਤਾਂ ਦੁੱਖ ਹੈ। ਰੋਟੀ ਦੀ ਭੁੱਖ ਹੈ ਤਾਂ ਦੁੱਖ ਹੈ। ਔਲਾਦ, ਮਕਾਨ ਜਾਂ ਪ੍ਰਭੁਤਾ ਦੀ ਭੁੱਖ ਹੈ ਤਾਂ ਦੁੱਖ ਖੜਾ ਹੈ। ਭੁੱਖ ਤੇ ਦੁੱਖ ਹਮੇਸ਼ਾ ਇਕੱਠੇ ਰਹਿੰਦੇ ਹਨ, ਪਰ ਇਕ ਭੁੱਖ ਪ੍ਰਭੂ ਦੇ ਨਾਮ ਦੀ ਐਸੀ ਹੈ ਜੇ ਕਿਧਰੇ ਮਨੁੱਖੀ ਜੀਵਨ ਅੰਦਰ ਪੈਦਾ ਹੋ ਜਾਵੇ ਤਾਂ ਸਾਰੇ ਦੁੱਖਾਂ ਦਾ ਅੰਤ ਕਰ ਦਿੰਦੀ ਹੈ।

ਕੋਈ ਵੀ ਪਦਾਰਥ ਸਿਰਫ਼ ਉਸੇ ਭੁੱਖ ਦੀ ਪੂਰਤੀ ਕਰ ਸਕਦਾ ਹੈ ਜਿਹੜੀ ਭੁੱਖ ਉਸ ਪਦਾਰਥ ਵਾਸਤੇ ਪੈਦਾ ਹੋਵੇ ਪਰ ਨਾਮ ਸਾਰੀਆਂ ਭੁੱਖਾਂ ਦਾ ਅੰਤ ਕਰ ਦਿੰਦਾ ਹੈ, ਇਸ ਵਾਸਤੇ ਸਾਰੇ ਦੁੱਖਾਂ ਦਾ ਵੀ ਅੰਤ ਹੋ ਜਾਂਦਾ ਹੈ। •

ਕਾਵਿ-ਫੁਲਵਾੜੀ

# ਆਗਾਜ਼-ਏ-ਖਾਲਸਾ ਪ੍ਰਵਾਜ਼-ਏ-ਖਾਲਸਾ

—ਡਾ: ਪਰਤਾਪ ਸਿੰਘ, ਲੁਧਿਆਣਾ

ਵਿਸਾਖੀ ਨੂੰ ਗੂੰਜਣ ਲੱਗੀ, ਮਰਦ ਅਗੰਮੜੇ ਦੀ ਆਵਾਜ਼,
ਅਨੰਦਪੁਰ ਸਾਹਿਬ ਦੀ ਧਰਤੀ ਉਤੇ, ਖਾਲਸੇ ਦਾ ਹੋਇਆ ਆਗਾਜ਼।
ਖੰਡੇਧਾਰ ਦਾ ਅੰਮ੍ਰਿਤ ਛਕ ਕੇ, ਬਣੀ ਨਿਆਰੀ ਖਾਲਸਾ ਫੌਜ,
ਕਲਗੀਧਰ ਨੇ ਪਰਗਟ ਕੀਤੀ, ਪਰਮੇਸ਼ਰ ਦੀ ਜੋ ਸੀ ਮੌਜ।
ਹੁਕਮ ਮੰਨ ਦਸਮੇਸ਼ ਪਿਤਾ ਦਾ, ਨਿੱਤਰੇ ਪੰਜ ਪਿਆਰੇ ਖਾਸ,
ਉਦੋਂ ਕਰਵਟ ਲਈ ਅਣਖ ਨੇ, ਜਾਗ ਪਿਆ ਆਤਮ ਵਿਸ਼ਵਾਸ।
ਸੁਰਖ਼ਰੂ ਹੋਈਆਂ ਧਰਤੀ ਉਤੇ, ਜੋ ਸਨ ਕੁਲ ਨਿਰਾਸ਼ ਫ਼ਿਜ਼ਾਵਾਂ,
ਨਾਮ ਰਸ ਨਾਲ ਭਿੱਜੀਆਂ ਰੁਮਕੀਆਂ, ਸ਼ੀਤਲ ਤੇ ਹਮਦਰਦ ਹਵਾਵਾਂ।
ਸਿੰਘ ਸਜੇ ਜੋ ਅੰਮ੍ਰਿਤ ਛਕ ਕੇ, ਇਨਸਾਨਾਂ ਚੋਂ ਸਨ ਉਠੇ,
ਜਾਤ ਅਭਿਮਾਨ ਤੇ ਜ਼ੁਲਮ ਸਿਤਮ ਦੇ, ਮੂਲੋਂ ਪੈ ਗਏ ਪਾਸੇ ਪੁੱਠੇ।
ਖਾਲਸਾ ਸਾਜਿਆ ਧਰਮ ਦੀ ਖਾਤਰ, ਮਜ਼ਲੂਮਾਂ ਦੀ ਬਣੇਗਾ ਢਾਲ,
ਖਾਲਸਾ ਸਿਰਜਿਆ ਅਮਨ ਦੀ ਖਾਤਰ, ਬੇ-ਰਹਿਮਾਂ ਦਾ ਬਣੇਗਾ ਕਾਲ।
ਪਾਪ ਨੂੰ ਕਾਂਬਾ ਛਿੜ ਗਿਆ ਉਦੋਂ, ਜ਼ੁਲਮ ਦੇ ਪਰਬਤ ਮੁੱਢੋਂ ਹਿੱਲ ਗਏ,
ਹਾਕਮਾਂ ਦੇ ਰੰਗ ਜ਼ਰਦ ਜਾਂ ਹੋਏ, ਡਰ ਕੇ ਮਾਣਸ-ਖੋਰ ਦਹਲ ਗਏ।
ਕੰਬ ਗਏ ਉਦੋਂ ਮਹਿਲਾਂ ਵਾਲੇ, ਸੋਚਣ ਉੱਚੀਆਂ ਜਾਤਾਂ ਵਾਲੇ,
ਘਰ-ਘਰ ਚਰਚਾ ਛਿੜ ਗਈ ਉਦੋਂ ਆ ਨਿੱਤਰੇ ਯੋਧੇ ਰਖਵਾਲੇ।
ਇਹ ਸ਼ਸਤਰਧਾਰੀ ਸਿੰਘ ਸੂਰਮੇ, ਵੇਖੋ ਵਾਂਗ ਨਵਾਬਾਂ ਤੁਰਦੇ,
ਧਾਅ ਪੈਂਦੇ ਜਾਂ ਜਾਬਰਾਂ ਉਤੇ, ਫਤਹਿ ਹੀ ਪਾ ਕੇ ਵਾਪਸ ਮੁੜਦੇ।
ਸਾਬਤ ਸੂਰਤ ਖੜ੍ਹੇ ਮੁਛਹਿਰੇ, ਸੋਹਣ ਸਿਰੀਂ ਸੁੰਦਰ ਦਸਤਾਰੇ,
ਪੰਜ ਕਕਾਰੀ ਸੁੰਦਰ ਵਰਦੀ, ਸਦਾ ਸ਼ਸਤਰੀਂ ਰਹਿਣ ਸ਼ਿੰਗਾਰੇ।
ਭੈਅ ਭਰਮ ਤੋਂ ਹੋਈ ਖਲਾਸੀ, ਇਹ ਜਿਉਂਦੇ ਨੇ ਗੁਰੂ ਸਹਾਰੇ।
ਜੋ ਸਨ, ਉੱਚੇ ਬੋਲ ਤੋਂ ਡਰਦੇ, ਉਹ ਗੱਜ ਕੇ ਹੁਣ ਲਾਉਣ ਜੈਕਾਰੇ।
ਖਾਲਸਾ, ਸਬਰ ਸਿਦਕ ਦੀ ਖਾਤਰ, ਸਿਰ ਧੜ ਦੀ ਇਹ ਬਾਜ਼ੀ ਲਾਊ,
ਚਰਖੜੀਆਂ ਤੇ ਆਰਿਆਂ ਹੇਠਾਂ, ਰੱਬੀ ਰਜ਼ਾ 'ਚ ਸ਼ੁਕਰ ਮਨਾਊ।
ਰਣ ਮੈਦਾਨੀਂ ਖਾਲਸਾ ਗੱਜੂ, ਵੈਰੀਆਂ ਦੀਆਂ ਵਹੀਰਾਂ ਮੋੜੂ,
ਭਾਰਤ ਦੇ ਜੋ ਪੈਰੀਂ ਪਈਆਂ, ਖਾਲਸਾ ਜ਼ੁਲਮ ਦੀਆਂ ਜੰਜੀਰਾਂ ਤੋੜੂ।
ਇੱਜ਼ਤ, ਪੱਤ ਤੇ ਧਰਮ ਦਾ ਰਾਖਾ, ਦੇਸ਼ ਦਾ ਪਹਿਰੇਦਾਰ ਕਹਾਊ,
ਧੱਕੇ ਜ਼ੁਲਮ ਦਾ ਸ਼ੌਂਕ ਜੋ ਪਾਲਣ, ਖਾਲਸੇ ਤੋਂ ਨਾ ਬਖ਼ਸ਼ਿਆ ਜਾਊ।
ਖਲਕਤ ਨੂੰ ਜੋ ਪੈਰੀਂ ਰੋਲਣ, ਲੁੱਟਣ ਨਿੱਤ ਜੋ ਕਰ ਕਰ ਹੱਲੇ,
ਨੀਂਦ ਹਰਾਮ ਉਨ੍ਹਾਂ ਦੀ ਕਰ ਦਊ, ਖਾਲਸਾ ਰੋਲੂ ਪੈਰਾਂ ਥੱਲੇ।
ਜਾਬਰਾਂ ਸ਼ਿਕਰਿਆਂ ਦੇ ਖੰਭ ਖੋਹ ਕੇ, ਡਰਵਾਣੇ ਦਾ ਆਹਲਣਾ ਤੋੜੂ,
ਬਘਿਆੜਾਂ ਦੇ ਘੁਰਨਿਆਂ ਵਿਚ ਜਾ, ਹੱਥੀਂ ਗਰਦਨ ਆਪ ਮਰੋੜੂ।
ਮੁੱਠੀ ਭਰ ਇਸ ਕੌਮ ਦੇ ਵਿਚੋਂ, ਉਭਰੇ ਸਿਦਕੀ ਯੋਧੇ ਲੱਖਾਂ,
ਸਿਦਕੀ ਸਿੰਘਾਂ ਜਾਨ ਹੂਲ ਕੇ, ਪਾਲ ਨਿਭਾਈਆਂ ਕੌਮੀ ਰੱਖਾਂ।
ਖਾਲਸੇ ਦੀਆਂ ਸ਼ਹੀਦੀਆਂ ਸਾਹਵੇਂ ਰੰਬੀਆਂ, ਛਵੀਆਂ ਖੁੰਢੀਆਂ ਹੋਈਆਂ।
ਫਾਂਸੀਆਂ, ਆਰੇ, ਗੋਲੀਆਂ, ਡਾਂਗਾਂ, ਸ਼ਰਮ 'ਚ ਆਪੇ ਡੁੱਬ ਕੇ ਮੋਈਆਂ।
ਖਾਲਸੇ ਅੱਗੇ ਪਰਬਤ ਝੁਕ ਗਏ, ਖਾਲਸੇ ਲੱਖ ਹਨੇਰੀਆਂ ਥੰਮੀਆਂ,
ਹੜ੍ਹ ਜ਼ੁਲਮ ਦੇ ਪਿਛੇ ਮੋੜੇ, ਕੂੜ ਕਹਿਰੀ ਸਭ ਨੀਤੀਆਂ ਕੰਬੀਆਂ।
ਬੰਦਾ ਸਿੰਘ ਬਹਾਦਰ ਜਿਸ ਨੇ, "ਹਿੰਦ ਦਾ ਸਰ" ਸਰਹੰਦ ਉਜਾੜੀ,
ਵਜ਼ੀਰੇ ਦੀ ਜੁੰਡਲੀ ਰਾੜ੍ਹੀ, ਢਾਹੀ ਜ਼ੁਲਮ ਦੀ ਮਹਿਲ ਤੇ ਮਾੜੀ।
ਖਾਲਸੇ ਅੱਗੇ ਸ਼ਾਹੀਆਂ ਝੁਕੀਆਂ, ਝੁਕ ਗਏ ਧਾੜਵੀ ਮੁਗਲ ਦੁਰਾਨੀ,
ਖਾਲਸੇ ਅੱਗੇ ਝੁਕੇ ਫਿਰੰਗੀ, ਜੱਗ ਤੇ ਜਿਨ੍ਹਾਂ ਪਾਈ ਹੈਰਾਨੀ।
ਖਾਲਸੇ ਵਿਚੋਂ ਯੋਧੇ ਉਠੇ, ਸਿਰ ਲੱਥ ਨਲੂਏ ਜਿਹੇ ਸਰਦਾਰ,
ਨਾਂ ਹੀ ਸੁਣ ਕੇ ਦੁਸ਼ਮਨ ਕੰਬਣ, ਖਾਲਸੇ ਐਸੀ ਮਾਰੀ ਮਾਰ।
ਖਾਲਸਾ ਰਾਜ ਦਾ ਜੋ ਹੈ ਬਾਨੀ, ਜਿਸ ਦਾ ਨਾਂ ਸ਼ੇਰ-ਏ-ਪੰਜਾਬ,
ਮਹਾਰਾਜਾ ਰਣਜੀਤ ਸਿੰਘ ਦੀ, ਕੌਣ ਝੱਲੇਗਾ ਉਹਦੀ ਤਾਬ।
ਕਸ਼ਮੀਰ ਤੋਂ ਲੈ ਕੇ ਮੁਲਤਾਨੇ ਤੱਕ, ਅੱਧ ਸਦੀ ਸੀ ਕੇਸਰੀ ਝੁੱਲਿਆ,
ਖਾਲਸੇ ਨੇ ਜੋ ਸ਼ਾਹੀ ਮਾਣੀ, ਵਕਤ ਸੁਨਹਿਰੀ ਕਦੇ ਨਾ ਭੁੱਲਿਆ।
ਜੱਗ ਦੀਆਂ ਕੂੜੀਆਂ, ਫੋਕਟ ਰਸਮਾਂ, ਖਾਲਸਾ ਭੁੱਲ ਕੇ ਕਦੀ ਨਾ ਮੰਨੂੰ,
ਝੂਠ ਫਰੇਬ ਤੇ ਭਰਮ ਦਾ ਭਾਂਡਾ, ਖਾਲਸਾ ਵਿਚ ਚੌਰਾਹੇ ਭੰਨੂੰ।
ਪੰਜ ਕਕਾਰੀ ਵਰਦੀ ਵਾਲਾ, ਖਾਲਸਾ ਰਹਿੰਦਾ ਸਦਾ ਸੁਚੇਤ,
ਸ਼ਸਤਰ, ਸ਼ਾਸਤਰ ਗਹਿਣੇ ਇਹਦੇ, ਉੱਦਮੀ, ਹਿੰਮਤੀ ਸੁੰਦਰ ਵੇਸ।
ਜਾਤ, ਹਉਮੈ ਦਾ ਕੋਹੜ ਧੋ ਦੇਊ, ਖਾਲਸਾ ਜੋ ਹੈ ਕਲਗੀਧਰ ਦਾ,
ਖੂੰਖਾਰਾਂ ਦੀਆਂ ਭਬਕੀਆਂ ਕੋਲੋਂ, ਪੰਥ ਖਾਲਸਾ ਕਦੇ ਨਾ ਡਰਦਾ।
ਖਾਲਸਾ ਨਵਾਂ ਇਤਿਹਾਸ ਰਚੇਗਾ, ਸੇਵਾ ਤੇ ਕੁਰਬਾਨੀ ਵਾਲਾ,
ਖੁੱਲ੍ਹ ਦਿਲੀ ਦਾ ਹੋਊ ਮੁਜੱਸਮਾ, ਪਿਆਰ 'ਚ ਖੀਵਾ ਇਹ ਮਤਵਾਲਾ।
ਰਿਸ਼ਵਤ ਖੋਰਾਂ, ਬਦਕਾਰਾਂ ਤੇ ਨਸ਼ਿਆਂ ਨੂੰ, ਕਦੇ ਮੂੰਹ ਨਾ ਲਾਊ,
ਖਾਲਸੇ ਦਾ ਹੈ ਰੂਪ ਨਿਆਰਾ, ਲੱਖਾਂ ਵਿਚ ਪਛਾਣਿਆ ਜਾਊ।
ਗੁਰੂ ਬਚਨ ਗੁਰਬਾਣੀ ਵਾਲੇ, ਹਿਰਦੇ ਸਦਾ ਵਸਾਏਗਾ ਇਹ,
ਸੰਗਤ ਪੰਗਤ ਦਾ ਜੋ ਹਾਮੀ, ਸਭ ਦਾ ਭਲਾ ਮਨਾਏਗਾ ਇਹ।
ਕੇਸਾਂ ਤੇ ਕਕਾਰਾਂ ਦਾ ਇਹ, ਕਦੇ ਵਿਸਾਹ ਨਾ ਖਾਏਗਾ,
ਸਿੱਖੀ ਨਿਯਮਾਂ ਦੇ ਵਿਚ ਰਹਿ ਕੇ, ਸਿੱਖੀ ਸਿਦਕ ਨਿਭਾਏਗਾ।
ਪੰਥ ਦੋਖੀਆਂ ਦਾ ਮੂੰਹ ਭੰਨ ਕੇ, ਸਿੱਧੇ ਰਸਤੇ ਪਾਏਗਾ ਇਹ,
ਦਸਵੰਧ ਵਿਚੋਂ ਲੋੜਵੰਦਾਂ ਦੀ, ਰੱਜ ਕੇ ਸੇਵ ਕਮਾਏਗਾ ਇਹ।
ਸਿੱਖੀ ਦਾ ਪ੍ਰਚਾਰ ਕਰਨ ਲਈ, ਉੱਤਮ ਢੰਗ ਅਪਨਾਏਗਾ,
ਖਾਲਸਾ ਜਦ ਤੱਕ ਰਹੂ ਨਿਆਰਾ, ਢਾਅ ਕਿਵੇਂ ਕੋਈ ਲਾਏਗਾ?
ਕਰਮ, ਜੋ ਰੱਬ ਦੇ ਮਿਲਣ 'ਚ ਰੋਕਾਂ, ਉਨ੍ਹਾਂ ਲਈ ਖਿੱਚ ਦੇਊ ਲਕੀਰ,
ਪੂਜਾ ਇਕ ਅਕਾਲ ਦੀ ਕਰਨੀ, ਮੁੱਕਦੀ ਗੱਲ ਜੋ ਹੈ ਅਖੀਰ।
ਖਾਲਸਾ ਪੰਜ ਪਰਧਾਨੀ ਸ਼ਕਤੀ, ਯੁਕਤੀ ਵਾਲਾ, ਮੁਕਤੀ ਵਾਲਾ,
ਹਰ ਥਾਂ, ਹਰ ਦਮ, ਫਤਹਿ ਦਾ ਸਾਥੀ, ਮਨ ਨੀਵਾਂ ਮੱਤ ਉੱਚੀ ਵਾਲਾ।
ਉਹ ਨਿਸ਼ਚਾ ਸੰਪੂਰਨ ਹੋਇਆ, ਸ੍ਰੀ ਗੁਰੂ ਨਾਨਕ, ਜੋ ਵਿਚਾਰਿਆ,
ਆਪਣੇ ਹੱਥੀਂ ਕਲਗੀਧਰ ਨੇ, ਖਾਲਸਾ ਸਾਜ ਸੰਵਾਰ ਸ਼ਿੰਗਾਰਿਆ।
ਨਾਮ-ਦਾਨ ਤੇ ਸੇਵਾ ਸਿਮਰਨ, ਭਗਤੀ ਸ਼ਕਤੀ ਦਾ ਪ੍ਰਤੀਕ,
ਖਾਲਸਾ ਅਮਰ ਹੈ ਅੰਬਰ ਜਿੰਨਾ, ਅਮਰ ਰਹੇਗਾ ਯੁੱਗਾਂ ਤੀਕ।
ਖਾਲਸਾ ਅਮਰ ਹੈ ਅੰਬਰ ਜਿੰਨਾ, ਅਮਰ ਰਹੇਗਾ ਯੁੱਗਾਂ ਤੀਕ।

ਜਿਤੁ ਜੰਮਹਿ ਰਾਜਾਨ...

ਪਰਿਵਾਰ ਵਿਚ ਸੁਖ, ਸ਼ਾਂਤੀ ਰੱਖਣ ਲਈ ਮਾਂ, ਪਤਨੀ, ਭੈਣ ਅਤੇ ਨੂੰਹ ਦਾ

# ਗੁਰਮਤਿ ਦੀ ਰੋਸ਼ਨੀ ਵਿਚ ਕੀ ਰੋਲ ਹੋਵੇ ?

**—ਬੀਬੀ ਅਵਿਨਾਸ਼ ਕੌਰ***

ਕੌਣ ਹੈ ਜੋ ਅੱਜ ਦੇ ਆਧੁਨਿਕ ਯੁੱਗ ਵਿਚ ਸੁਖ, ਆਰਾਮ ਅਤੇ ਸ਼ਾਂਤੀ ਨਹੀਂ ਚਾਹੁੰਦਾ। ਇਹ ਗੱਲ ਵੱਖਰੀ ਹੈ ਕਿ ਅੱਜ ਦਾ ਇਨਸਾਨ ਸੁਖ, ਆਰਾਮ, ਸ਼ਾਂਤੀ, ਪੈਸੇ ਨਾਲ ਖਰੀਦਣਾ ਚਾਹੁੰਦਾ ਹੈ ਅਤੇ ਇਸੇ ਕਾਰਨ ਇਨਸਾਨ ਪੈਸੇ ਦੀ ਦੌੜ ਮਗਰ ਪੈ ਗਿਆ ਹੈ। ਮੇਰੇ ਵਿਚਾਰ ਅਨੁਸਾਰ ਅੱਜ ਦੀ ਇਸਤਰੀ ਸਬਰ, ਸੰਤੋਖ ਵਿਚ ਯਕੀਨ ਰੱਖ ਲਵੇ ਜਿਵੇਂ ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ **"ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥"** *(੨੭੯)* ਜਿਸ ਦਿਨ ਇਸ ਗੱਲ ਦੀ ਸੋਝੀ ਇਸਤਰੀ ਨੂੰ ਆ ਜਾਵੇਗੀ ਤਾਂ ਉਹ ਆਪਣੇ ਪਰਿਵਾਰ, ਬੱਚਿਆਂ ਨੂੰ ਵੀ ਸਬਰ ਦੀ ਜ਼ਿੰਦਗੀ ਬਤੀਤ ਕਰਨੀ ਸਿਖਾ ਦੇਵੇਗੀ।

ਸਿੱਖ ਪੰਥ ਨੂੰ ਤਾਂ ਚੜ੍ਹਦੀ ਕਲਾ ਵਿਚ ਲਿਜਾਣ ਲਈ ਔਰਤਾਂ ਨੇ ਬੇਹੱਦ ਯੋਗਦਾਨ ਪਾਇਆ ਹੈ। ਕਿਸੇ ਨੇ ਭੈਣ ਦੇ ਰਿਸ਼ਤੇ ਵਿਚ, ਕਿਸੇ ਨੇ ਮਾਂ ਦੇ ਰਿਸ਼ਤੇ ਵਿਚ, ਕਿਸੇ ਨੇ ਪਤਨੀ ਦੇ ਰਿਸ਼ਤੇ ਵਿਚ ਅਤੇ ਕਿਸੇ ਨੇ ਨੂੰਹ ਦੇ ਰਿਸ਼ਤੇ ਵਿਚ।

ਸਿੱਖ ਪੰਥ ਦੀ ਪਹਿਲੀ ਬੀਬੀ **'ਬੇਬੇ ਨਾਨਕੀ'** ਜਿਸ ਨੂੰ ਸਾਰੇ ਪੰਥ ਦੀ ਭੈਣ ਹੋਣ ਦਾ ਮਾਣ ਪ੍ਰਾਪਤ ਹੋਇਆ। ਬੇਬੇ ਨਾਨਕੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਸੀ ਜਿਸਨੇ ਗੁਰੂ ਨਾਨਕ ਦੇਵ ਜੀ ਅੰਦਰ ਜਗਦੀ ਜੋਤ ਨੂੰ ਸਭ ਤੋਂ ਪਹਿਲਾਂ ਮਹਿਸੂਸ ਕੀਤਾ ਅਤੇ ਆਪਣੇ ਪਿਤਾ ਮਹਿਤਾ ਕਾਲੂ ਜੀ ਨੂੰ ਕਿਹਾ ਕਿ ਮੇਰਾ ਵੀਰ ਕੋਈ ਐਰਾ ਗੈਰਾ ਨਹੀਂ, ਇਹ ਤਾਂ ਨਿਰੰਕਾਰ ਵਲੋਂ ਭੇਜੀ ਹੋਈ ਦੁਨੀਆਂ ਨੂੰ ਰੋਸ਼ਨੀ ਦੇਣ ਵਾਲੀ ਜੋਤ ਹੈ। ਫਿਰ ਜਦੋਂ ਗੁਰੂ ਨਾਨਕ ਦੇਵ ਜੀ ਦੁਨੀਆਂ ਦਾ ਉਧਾਰ ਕਰਨ ਲਈ ਉਦਾਸੀਆਂ ਲਈ ਨਿਕਲੇ ਤਾਂ ਭੈਣ ਨਾਨਕੀ ਹੀ ਸੀ ਜਿਸਨੇ ਗੁਰੂ ਜੀ ਦੀ ਸੁਪਤਨੀ ਮਾਤਾ ਸੁਲੱਖਣੀ ਅਤੇ ਬੱਚਿਆਂ ਦੀ ਜ਼ਿੰਮੇਵਾਰੀ ਲੈ ਕੇ ਗੁਰੂ ਸਾਹਿਬ ਨੂੰ ਪਰਿਵਾਰਿਕ ਜ਼ਿੰਮੇਵਾਰੀਆਂ ਤੋਂ ਦੂਰ ਰੱਖ ਕੇ ਸੁਰਖਰੂ ਕੀਤਾ। ਬੇਬੇ ਨਾਨਕੀ ਨੂੰ ਵੀਰ ਨਾਨਕ ਦੀ ਭੈਣ ਹੋਣ ਦਾ ਮਾਣ ਉਨ੍ਹਾਂ ਦੇ ਪਤੀ "ਜੈ ਰਾਮ ਜੀ" ਵਲੋਂ ਵੀ ਵਡਿਆ ਕੇ ਕੀਤਾ ਗਿਆ "ਹੇ ਪਤਨੀ ਤੂੰ ਧੰਨ ਹੈਂ, ਧੰਨ ਹੈ ਤੇਰਾ ਵੀਰ, ਤੇ ਕੁਝ ਕੁਝ ਧੰਨਤਾ ਦੇ ਯੋਗ ਅਸੀਂ ਵੀ ਹਾਂ ਜੋ ਤੇਰੇ ਵਰਗੀ ਨੇਕ-ਜਨ ਇਸਤਰੀ ਨਾਲ ਸਾਡਾ ਸੰਜੋਗ ਬਣਿਆ।" ਵੀਰ ਨਾਨਕ ਨੂੰ ਰਬਾਬ ਭੇਟ ਕਰਕੇ ਬੇਬੇ ਨਾਨਕੀ ਸਾਰੇ ਸਿੱਖ ਪੰਥ ਦੀ ਭੈਣ ਅਖਵਾਈ।

ਗੁਰੂ ਅੰਗਦ ਦੇਵ ਜੀ ਦੀ ਸੁਪਤਨੀ **ਮਾਤਾ ਖੀਵੀ ਜੀ** ਲੰਗਰ ਸੰਸਥਾ ਦੀ ਪਹਿਲੀ ਸੰਚਾਲਕ ਬਣੀ। ਘਿਉ ਵਾਲੀ ਖੀਰ ਵਰਤਾ ਮਾਤਾ ਸੰਘਣੇ ਪੱਤਿਆਂ ਵਾਲੇ ਦਰਖਤ ਦੀ ਛਾਂ ਬਣੀ; ਸਾਰੀ ਸੰਗਤ ਲਈ ਅਤੇ ਆਪਣਾ ਨਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਾਉਣ ਦਾ ਵੀ ਹੱਕਦਾਰ ਬਣੀ। ਵਰਤਮਾਨ ਸਮੇਂ ਵਿਚ ਵੀ ਖਡੂਰ ਸਾਹਿਬ ਦੇ ਗੁਰਦੁਆਰਾ ਸਾਹਿਬ ਵਿਚ ਘਿਉ ਵਾਲੀ ਖੀਰ ਵਰਤਾਈ ਜਾਂਦੀ ਹੈ। ਮਾਤਾ ਖੀਵੀ ਜੀ ਦੀ ਘਾਲ-ਕਮਾਈ ਬਾਰੇ ਗੁਰੂ ਘਰ ਦੇ ਰਬਾਬੀ ਜੀ ਨੇ ਫ਼ਰਮਾਇਆ ਸੀ :

**ਬਲਵੰਡ ਖੀਵੀ ਨੇਕ ਜਨ,**
**ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ,**
**ਰਸੁ ਅੰਮ੍ਰਿਤੁ ਖੀਰਿ ਘਿਆਲੀ ॥**

*(ਸਤੇ ਬਲਵੰਡ ਦੀ ਵਾਰ-੯੬੭)*

ਸਿੱਖ ਪੰਥ ਦੀ ਪਹਿਲੀ ਪ੍ਰਚਾਰਕ **ਬੀਬੀ ਅਮਰੋ** ਨੂੰ ਮਾਂ ਖੀਵੀ ਨੇ ਗੁਰਬਾਣੀ ਦੀ ਐਸੀ ਗੁੜ੍ਹਤੀ ਦਿੱਤੀ ਕਿ ਉਨ੍ਹਾਂ ਨੇ ਨੂੰਹ ਦੇ ਰਿਸ਼ਤੇ ਨਾਲ ਸਹੁਰੇ ਘਰ ਵਿਚ ਬਾਣੀ ਦਾ ਐਸਾ ਬੀਜ ਬੀ ਦਿੱਤਾ ਜੋ ਅਗਾਂਹ ਜਾ ਕੇ ਗੁਰੂ ਪਦਵੀ ਨੂੰ ਪ੍ਰਾਪਤ ਹੋਇਆ। ਮਾਤਾ ਭਾਨੀ ਜੀ ਨੇ ਆਪਣੇ ਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਅਜਿਹੀ ਅਸੀਸ ਦਿੱਤੀ ਕਿ ਤੱਤੀ ਤਵੀ ਉੱਪਰ ਬੈਠ ਕੇ ਵੀ ਸੀ ਨਹੀਂ ਕੀਤੀ। ਸਮਰਪਣ-ਭਾਵ ਅਤੇ ਤਿਆਗ ਦੀ ਮੂਰਤੀ ਹੋਣ ਕਾਰਨ **ਮਾਤਾ ਸਾਹਿਬ ਕੌਰ ਜੀ** ਨੂੰ ਖਾਲਸੇ ਦੀ ਮਾਤਾ ਹੋਣ ਦਾ ਖਿਤਾਬ ਮਿਲਿਆ। ਸਿੱਖ ਇਸਤਰੀਆਂ ਵਿਚ ਪਹਿਲੀ ਸ਼ਹੀਦ ਸਿੱਖ ਇਸਤਰੀ ਹੋਈ **ਮਾਤਾ ਗੁਜਰੀ ਜੀ** ਜਿਨ੍ਹਾਂ ਨੇ ਮਾਂ, ਪਤਨੀ ਅਤੇ ਦਾਦੀ ਦੇ ਰਿਸ਼ਤੇ ਵਿਚ ਸਿੱਖ ਪੰਥ ਦੀ ਅਗਵਾਈ ਕੀਤੀ। ਧਰਮ ਅਤੇ ਕੌਮ ਖਾਤਰ ਸਾਰਾ ਸਰਬੰਸ ਵਾਰ ਦਿੱਤਾ। ਮਾਤਾ ਸੁੰਦਰ ਕੌਰ ਜੀ ਨੇ ਪੰਥ ਨੂੰ ਦੋ ਫਾੜ ਹੋਣ ਤੋਂ ਬਚਾ ਕੇ ਇਤਿਹਾਸ ਨੂੰ ਨਵਾਂ ਮੋੜ ਦਿੱਤਾ। ਜੇਕਰ **ਮਾਤਾ ਭਾਗੋ ਜੀ** ਗੁਰੂ ਸਾਹਿਬ ਜੀ ਤੋਂ ਵਿਛੜ ਕੇ ਆਏ ਸਿੰਘਾਂ ਨੂੰ ਲਾਹਨਤਾਂ ਨਾ ਪਾਉਂਦੀ ਤਾਂ ਅੱਜ ਸਿੱਖ ਪੰਥ ਦਾ ਇਤਿਹਾਸ ਹੀ ਹੋਰ ਹੁੰਦਾ। ਆਓ ਆਪਾਂ ਹੁਣ ਵਿਚਾਰ ਕਰੀਏ ਕਿ ਅੱਜ ਸਿੱਖ ਪਰਿਵਾਰਾਂ ਵਿਚ ਬੀਬੀਆਂ ਕਿਵੇਂ ਤੇ ਕਿੰਨਾ ਯੋਗਦਾਨ ਪਾ ਰਹੀਆਂ ਹਨ।

ਪਰਿਵਾਰਾਂ ਨੂੰ ਖੁਸ਼ਹਾਲ ਅਤੇ ਸ਼ਾਂਤੀ ਵਿਚ ਰੱਖਣ ਦਾ ਸਭ ਤੋਂ ਵੱਧ ਰੋਲ ਮਾਂ ਅਤੇ ਪਤਨੀ ਦਾ ਹੁੰਦਾ ਹੈ। ਅੱਜ ਲੜਕੀਆਂ ਦਾ ਅੱਧਾ ਨੰਗਾ ਲਿਬਾਸ ਦੇਖ ਕੇ ਅੱਖਾਂ ਸ਼ਰਮ ਨਾਲ ਝੁਕ ਜਾਂਦੀਆਂ ਹਨ। ਪਹਿਲਾਂ ਤਾਂ ਮਾਂ ਇਹ ਸਮਝ ਕੇ ਆਪਣੀ ਬੇਟੀ ਨੂੰ ਪੁੱਠੇ ਸਿੱਧੇ ਕਪੜੇ ਪਵਾ ਦੇਂਦੀ ਹੈ ਕਿ ਅਜੇ ਬੱਚੀ ਹੈ। ਪਰ ਜਦੋਂ ਲੜਕੀ ਵੱਡੀ ਹੋ ਜਾਂਦੀ ਹੈ ਤਾਂ ਉਹ ਉਸੇ ਡਰੈਸ ਨੂੰ ਪਾਉਣਾ ਆਪਣਾ ਹੱਕ ਸਮਝਦੀ ਹੈ ਕਿਉਂਕਿ ਉਸਨੇ ਜੋ ਬਚਪਨ ਵਿਚ ਦੇਖਿਆ ਤੇ ਪਹਿਨਿਆ ਹੈ ਉਸੇ ਵਿਚ ਹੀ ਢਲਣਾ ਚਾਹੁੰਦੀ ਹੈ। ਦੁਪੱਟਾ ਜਿਸਨੂੰ ਕਦੇ ਇਸਤਰੀ ਦੇ ਸਿਰ ਦੀ ਇੱਜ਼ਤ

*ਕੋਠੀ ਨੰਬਰ 1645, ਮੋਹਾਲੀ (ਰੋਪੜ)

ਸਮਝਿਆ ਜਾਂਦਾ ਸੀ, ਅੱਜ ਸਿਰਾਂ ਤੋਂ ਤਾਂ ਕੀ, ਗਲਾਂ ਵਿਚੋਂ ਵੀ ਗਾਇਬ ਹੋ ਗਿਆ ਹੈ। ਇਕ ਸੁਚੱਜੀ ਮਾਂ ਹੀ ਆਪਣੀ ਬੱਚੀ ਨੂੰ ਗੁਰੂ ਸਾਹਿਬ ਦੀ ਦਿੱਤੀ ਹੋਈ ਸਿੱਖਿਆ ਯਾਦ ਕਰਵਾ ਕੇ ਰਸੋਈ ਵਿਦਿਆ ਅਤੇ ਘਰ ਦੇ ਹੋਰ ਕੰਮਾਂ ਕਾਰਾਂ ਵਿਚ ਨਿਪੁੰਨ ਕਰਨ ਲਈ ਪ੍ਰੇਰ ਸਕਦੀ ਹੈ। ਇਕ ਚੰਗੀ ਮਾਂ ਹੀ ਬੇਟੀ ਨੂੰ **"ਬਤੀਹ ਸੁਲਖਣੀ, ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥"** *(371)* ਬਣਾ ਸਕਦੀ ਹੈ। ਜੋ ਇਸਤਰੀ ਆਪ ਗੁਣਵੰਤੀ, ਬਤੀਹ ਸੁਲਖਣੀ ਹੋਵੇਗੀ, ਪਰਿਵਾਰ ਨੂੰ ਸਹੀ ਸੇਧ ਦੇਣ ਦੇ ਕਾਬਲ ਹੋਵੇਗੀ ਉਹ ਘਰ ਧੰਨ ਹੋਣਗੇ। ਜਿਥੇ ਐਸੀ ਇਸਤਰੀ ਹੋਵੇਗੀ ਉਥੇ ਸਦਾ ਹੀ **"ਜਨ ਨਾਨਕੁ ਸੁਖੇ ਸੁਖਿ ਵਿਹਾਇ ॥"** ਹੋ ਜਾਂਦੀ ਹੈ। ਫਿਰ ਰਸੋਈ ਵਿਦਿਆ ਦੀ ਮਹੱਤਤਾ ਦੱਸੀ ਹੈ, **"ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥ ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥"** *(1413)* ਜੇਕਰ ਮਾਤਾ ਆਪ ਹੀ "ਮਨਮੁਖ, ਮੈਲੀ, ਕਾਮਣੀ ਕੁਲੱਖਣੀ ਕੁਨਾਰ" ਬਣ ਜਾਏ ਅਤੇ ਸਹਿਜ, ਸਬਰ ਅਤੇ ਸੰਤੋਖ ਨਾਲ ਭਰਪੂਰ ਨਾ ਹੋਵੇ ਤਾਂ ਆਪਾਂ ਕਿਵੇਂ ਆਸ ਕਰ ਸਕਦੇ ਹਾਂ ਕਿ ਉਹ ਆਪਣੀ ਬੇਟੀ ਨੂੰ ਇਕ ਸੁਚੱਜੀ ਗ੍ਰਹਿਣੀ ਬਣਾਵੇਗੀ। ਇਸੇ ਬੱਚੀ ਨੇ ਹੀ ਕਿਸੇ ਨਾ ਕਿਸੇ ਘਰ ਦੀ ਨੂੰਹ ਬਣਨਾ ਹੁੰਦਾ ਹੈ। ਨੂੰਹ ਸੱਸ ਦੇ ਰਿਸ਼ਤੇ ਨੂੰ ਸੁਖਾਵਾਂ ਬਣਾਉਣ ਲਈ, ਨੂੰਹ ਦੀ ਮਾਂ ਦੀ ਜ਼ਿੰਮੇਵਾਰੀ ਜ਼ਿਆਦਾ ਹੁੰਦੀ ਹੈ।

ਜ਼ਿਆਦਾਤਰ ਮਾਵਾਂ ਆਪਣੀ ਬੇਟੀ ਦੇ ਅੰਦਰ ਸੱਸ ਦੇ ਰਿਸ਼ਤੇ ਦਾ ਡਰ ਬਚਪਨ ਵਿਚ ਹੀ ਪੈਦਾ ਕਰ ਦਿੰਦੀਆਂ ਹਨ ਕਿ "ਸੱਸ ਕੋਲ ਜਾਵੇਂਗੀ ਫੇਰ ਪਤਾ ਲੱਗੇਗਾ, ਕਰ ਲੈ ਧੀਏ ਮਾਂ ਦੇ ਸਿਰ ਤੇ ਐਸ਼ ਸੱਸ ਤਾਂ ਤੈਨੂੰ ਟਿਕਾਣੇ ਲਾ ਕੇ ਰੱਖੇਗੀ।" ਇਸ ਤਰ੍ਹਾਂ ਲੜਕੀ ਦੇ ਮਨ ਵਿਚ ਪਹਿਲਾਂ ਹੀ ਬਿਠਾ ਦਿੱਤਾ ਜਾਂਦਾ ਹੈ ਕਿ ਸੱਸ ਇਕ ਮਾਂ ਨਹੀਂ ਹਉਆ ਹੈ।......ਆਪਣੀਆਂ ਬੱਚੀਆਂ ਨੂੰ ਇਹ ਸਮਝਾਓ ਕਿ ਸੱਸ ਵੀ ਇਕ ਮਾਂ ਹੈ ਜੋ ਆਪਣੇ ਪੁੱਤਰ ਦੀ ਘਰ ਗ੍ਰਹਿਸਥੀ ਦੀ ਨੀਂਹ ਤਿਆਰ ਕਰਦੀ ਹੈ। ਉਸ ਨੀਂਹ ਨੂੰ ਜੇਕਰ ਨੂੰਹ ਦੇ ਪਿਆਰ ਅਤੇ ਸਤਿਕਾਰ ਦੇ ਬੋਲਾਂ ਨਾਲ ਸਿੰਜੇਗੀ ਤਾਂ ਘਰ ਦਾ ਮਾਹੌਲ ਖੁਸ਼ੀਆਂ ਭਰਿਆ ਹੋਵੇਗਾ। ਵੱਡੇ ਬਜ਼ੁਰਗ ਤਾਂ ਮਾਣ ਸਨਮਾਨ ਹੀ ਮੰਗਦੇ ਹਨ ਅਤੇ ਇਹ ਉਨ੍ਹਾਂ ਦਾ ਅਧਿਕਾਰ ਵੀ ਹੈ। ਹਰ ਮਾਂ ਆਪਣੇ ਬੱਚੇ ਲਈ ਸੁਖ ਸ਼ਾਂਤੀ ਚਾਹੁੰਦੀ ਹੈ। ਅੱਜ ਕੱਲ ਤਾਂ ਵੈਸੇ ਹੀ ਸੱਸਾਂ, ਨੂੰਹਾਂ ਪੜ੍ਹੀਆਂ ਲਿਖੀਆਂ ਹਨ। ਉਹ ਵਕਤ ਦੂਰ ਲੰਘ ਗਏ ਹਨ ਜਦੋਂ ਨੂੰਹ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਸਮੇਂ ਦਾ ਫੇਰ ਬਦਲਦੇ ਹੀ ਰਹਿਣਾ ਹੈ ਅੱਜ ਦੀ ਨੂੰਹ ਨੇ ਕੱਲ੍ਹ ਨੂੰ ਸੱਸ ਬਣਨਾ ਹੈ ਫੇਰ ਅਹਿਸਾਸ ਹੋਵੇਗਾ ਕਿ ਕੀ ਠੀਕ ਸੀ ਅਤੇ ਕੀ ਗਲਤ। ਅੱਜ ਤੱਕ ਲੜਕੀਆਂ ਸਿਖਿਅਤ ਹੋਣ ਦੇ ਬਾਵਜੂਦ ਵੀ ਪਰਿਵਾਰ ਟੁੱਟਦੇ ਜਾ ਰਹੇ ਹਨ।

ਭਾਰਤੀ ਸਮਾਜ ਨੂੰ ਉਂਝ ਵੀ ਮਰਦ ਪ੍ਰਧਾਨ ਸਮਾਜ ਕਿਹਾ ਜਾਂਦਾ ਹੈ, ਜਿਸ ਵਿਚ ਔਰਤ ਅੱਜ ਵੀ 'ਤਿੰਨ ਪੱਧਿਆਂ' ਦੀ ਮੁਹਤਾਜ ਸਮਝੀ ਜਾਂਦੀ ਹੈ, ਬਚਪਨ ਵਿਚ ਪਿਤਾ ਦੀ , ਜਵਾਨੀ ਵਿਚ ਪਤੀ ਦੀ ਅਤੇ ਬੁਢੇਪੇ ਵਿਚ ਪੁੱਤਰਾਂ ਦੀ। ਸੰਵਿਧਾਨ ਨੇ ਬਹੁਤ ਹੱਕ ਔਰਤ ਨੂੰ ਦਿੱਤੇ ਹਨ ਪਰ ਬਹੁਤ ਜਗ੍ਹਾ ਹੱਕਾਂ ਦੀ ਗਲਤ ਵਰਤੋਂ ਹੋ ਰਹੀ ਹੈ। ਜਿਉਂ-ਜਿਉਂ ਪੜ੍ਹਾਈ ਦੇ ਖੇਤਰ ਵਿਚ ਵਾਧਾ ਹੋਇਆ ਹੈ ਉਥੇ ਔਰਤਾਂ ਨੇ ਮਿਲੇ ਹੋਏ ਹੱਕਾਂ ਦੀ ਗਲਤ ਵਰਤੋਂ ਵੀ ਕੀਤੀ ਹੈ। ਅੱਜ ਅਦਾਲਤਾਂ ਵਿਚ 75% ਕੇਸ ਤਲਾਕ ਦੇ ਚੱਲ ਰਹੇ ਹਨ। ਪਰਿਵਾਰ ਟੁੱਟਦੇ ਜਾ ਰਹੇ ਹਨ। ਮਾਂ-ਬਾਪ ਦੀ ਗ਼ਲਤ ਸਿੱਖਿਆ, ਗ਼ਲਤ ਸੇਧ ਬਹੁਤ ਹੱਦ ਤੱਕ ਜ਼ਿੰਮੇਵਾਰ ਹੈ ਕਿਉਂਕਿ ਹਰ ਕੇਸ ਵਿਚ 'ਦਾਜ ਮੰਗਦੇ ਹਨ' ਦਾ ਇਲਜ਼ਾਮ ਲਗਦਾ ਹੈ ਸੱਸ ਸਹੁਰੇ ਉਤੇ, ਜਦੋਂ ਕਿ ਐਡਜਸਟਮੈਂਟ ਲੜਕੇ ਲੜਕੀ ਦੀ ਆਪਣੀ ਨਹੀਂ ਹੁੰਦੀ। ਜਦੋਂ ਕਿ ਸੱਚਾਈ ਦਾਜ ਦੀ ਨਾ ਹੋ ਕੇ ਹੋਰ ਕਾਰਨਾਂ ਕਰਕੇ ਹੁੰਦੀ ਹੈ। **ਅਸਲ ਵਿਚ ਔਰਤ ਦੀ ਹਾਲਤ ਉਥੇ ਮਾੜੀ ਹੈ ਜਿਥੇ ਅਸੀਂ ਆਪਣੇ ਗੁਰੂ ਸਾਹਿਬਾਨ ਦੀ ਸਿੱਖਿਆ ਨੂੰ ਭੁਲਦੇ ਜਾ ਰਹੇ ਹਾਂ। ਇਸਤਰੀ ਜੇਕਰ ਗੁਰਬਾਣੀ ਦਾ ਆਸਰਾ ਲੈ ਕੇ ਆਪਣੀ ਮਾਨਸਿਕਤਾ ਨੂੰ ਉੱਚਿਆਂ ਚੁਕਦੀ ਹੈ, ਤਾਂ ਉਹ ਬੇ-ਵੱਸ, ਲਾਚਾਰ ਜਾਂ ਕਮਜ਼ੋਰ ਨਹੀਂ ਰਹਿੰਦੀ ਸਗੋਂ ਗੁਣਵੰਤੀ, ਸੰਪੂਰਨ, ਸੁਲੱਖਣੀ ਬਣ ਕੇ ਸ਼ੋਭਾ ਪਾਉਂਦੀ ਹੈ।** ਬਹੁਤ ਹੱਦ ਤੱਕ ਘਰਾਂ ਵਿਚ ਸੱਸ-ਨੂੰਹ, ਦਰਾਣੀ-ਜਠਾਣੀ, ਨਨਾਣ-ਭਰਜਾਈ ਦੇ ਤਾਹਨੇ ਮਿਹਣੇ ਆਦਿ ਗੱਲਾਂ ਖ਼ਤਮ ਹੋ ਸਕਦੀਆਂ ਹਨ, ਜੇਕਰ ਥੋੜ੍ਹਾ ਜਿਹਾ ਦੂਰ-ਦ੍ਰਿਸ਼ਟੀ ਨਾਲ ਨਜਿਠਿਆ ਜਾਵੇ। ਜਦੋਂ ਅਨੰਦ ਕਾਰਜ ਦੀ ਰਸਮ ਹੁੰਦੀ ਹੈ ਤਾਂ ਉਹ ਉਸ ਸਮੇਂ ਇਹ ਉਪਦੇਸ਼ ਦਿੱਤਾ ਜਾਂਦਾ ਹੈ, ਜੋ ਗੁਰਬਾਣੀ ਦਾ ਫੁਰਮਾਨ ਹੈ, **"ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥"** ਭਾਵੇਂ ਇਹ ਸ਼ਬਦ ਪਰਮੇਸ਼ਰ-ਪਤੀ ਨੂੰ ਸਮਝ ਕੇ ਉਚਾਰਿਆ ਗਿਆ ਹੈ, ਪਰ ਫੇਰ ਵੀ ਇਹ ਦ੍ਰਿਸ਼ਟਾਂਤ ਤਾਂ ਸੱਚੇ ਪਾਤਸ਼ਾਹ ਨੇ ਸ੍ਰਿਸ਼ਟੀ ਵਿਚੋਂ ਹੀ ਲਿਆ ਹੈ, ਫਿਰ ਸਾਡੇ ਘਰਾਂ ਵਿਚ ਝਗੜੇ ਵਧਦੇ-ਵਧਦੇ ਤਲਾਕ ਤੱਕ ਕਿਉਂ ਪਹੁੰਚ ਜਾਂਦੇ ਹਨ। ਇਹ ਨਾ ਨੂੰਹਾਂ ਲਈ ਤੇ ਨਾ ਸਹੁਰੇ ਪਰਿਵਾਰ ਨੂੰ ਹੀ ਸ਼ੋਭਾ ਦਿੰਦਾ ਹੈ।

ਇਹ ਸਭ ਕੁਝ ਤਾਂ ਹੀ ਹੋ ਰਿਹਾ ਹੈ, ਕਿਉਂਕਿ ਔਰਤਾਂ ਦੀ ਬਹੁ ਗਿਣਤੀ ਆਪਣੇ ਧਰਮ, ਆਪਣੇ ਸਭਿਆਚਾਰ ਤੋਂ ਦੂਰ ਹੁੰਦੀ ਜਾ ਰਹੀ ਹੈ। ਦਸਮ ਪਾਤਸ਼ਾਹ ਨੇ ਕੁੜੀ ਮਾਰਾਂ ਨਾਲ ਰਿਸ਼ਤਾ ਰੱਖਣ ਤੇ ਪਾਬੰਦੀ ਲਾਈ ਪਰ ਅੱਜ ਦੇ ਯੁੱਗ ਵਿਚ ਲੜਕੀ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਦੇਣ ਦਾ ਰਿਵਾਜ ਗਾਹੇ ਬਗਾਹੇ ਪ੍ਰਚੱਲਿਤ ਹੈ। ਉਨ੍ਹਾਂ ਦੋਸ਼ੀਆਂ ਲਈ ਕਿਹੜਾ ਕਾਨੂੰਨ ਹੈ? ਹੁਕਮਨਾਮੇ ਦੇ ਬਾਵਜੂਦ ਵੀ ਗੁਰੂਆਂ ਦੀ ਉਸੇ ਧਰਤੀ ਤੇ ਲੜਕੀ ਨੂੰ ਜੰਮਣ ਤੋਂ ਪਹਿਲਾਂ ਹੀ ਮਾਰ ਦੇਣਾ ਕਿਥੋਂ ਤੱਕ ਸਹੀ ਹੈ। ਇਨ੍ਹਾਂ ਕੇਸਾਂ ਵਿਚ ਵੀ ਜ਼ਿਆਦਾਤਰ ਸੱਸ, ਨਨਾਣ, ਮਾਂ, ਭੈਣ ਤੇ ਖ਼ੁਦ ਇਸਤਰੀ ਆਪ ਜ਼ਿੰਮੇਵਾਰ ਹੈ। ਔਰਤ ਹੀ ਔਰਤ ਦੀ ਦੁਸ਼ਮਣ ਹੈ। ਇਸੇ ਕਰਕੇ ਹੀ ਪੰਜਾਬ ਵਿਚ ਲੜਕੀਆਂ ਦੀ ਗਿਣਤੀ ਲੜਕਿਆਂ ਨਾਲੋਂ ਘੱਟ ਹੈ। ਬੇਸ਼ੱਕ ਮੈਂ ਵੀ ਆਪ ਇਕ ਔਰਤ ਹਾਂ ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪਿਆ ਹੈ ਕਿ ਬਹੁਤ ਹੱਦ ਤੱਕ ਔਰਤ ਆਪਣੀ ਬਰਬਾਦੀ ਦੀ ਜ਼ਿੰਮੇਵਾਰ ਆਪ ਹੈ, ਮਰਦ ਪ੍ਰਧਾਨ ਸਮਾਜ ਨਹੀਂ। ਜੇਕਰ ਔਰਤ ਨੇ ਆਪਣੇ ਆਪ ਨੂੰ ਜਲਦੀ ਨਾ

ਸੰਭਾਲਿਆ ਤਾਂ ਸ਼ਾਇਦ ਉਸਦਾ ਅਸਲੀ ਵਜੂਦ ਹੀ ਖ਼ਤਮ ਹੋ ਜਾਵੇ। ਉਹ ਫੋਕੇ ਦਿਖਾਵੇ ਦੀ ਖਾਤਰ ਆਪਣੀ ਅਸਲੀ ਪਹਿਚਾਣ ਨੂੰ ਭੁਲਦੀ ਜਾ ਰਹੀ ਹੈ। ਸਿਖਿਅਤ ਹੋਣ ਦੇ ਬਾਵਜੂਦ ਵੀ ਉਹ ਆਪਣੀਆਂ ਮੁਸ਼ਕਲਾਂ ਨੂੰ ਗਾਹੇ ਬਗਾਹੇ ਸੱਦਾ ਦੇ ਰਹੀ ਹੈ। ਜੇਕਰ ਔਰਤ ਆਪ ਹੀ ਆਪਣੀ ਹੋਂਦ ਤੇ ਭਵਿੱਖ ਨੂੰ ਧੁੰਦਲਾ ਬਣਾ ਰਹੀ ਹੈ ਤਾਂ ਅਸੀਂ ਸਮਾਜ ਨੂੰ ਜ਼ਿੰਮੇਵਾਰ ਨਹੀਂ ਠਹਿਰਾ ਸਕਦੇ। ਆਪਣੀ ਬਰਬਾਦੀ ਦੀ ਜ਼ਿੰਮੇਵਾਰ ਉਹ ਆਪ ਹੀ ਹੋਵੇਗੀ।

ਇਕ ਔਰਤ ਦਾ ਦਰਜਾ ਹਰ ਰਿਸ਼ਤੇ ਵਿਚ ਬੜਾ ਮਾਣ ਸਤਿਕਾਰ ਵਾਲਾ ਹੈ। ਔਰਤ ਘਰ ਦਾ ਸ਼ਿੰਗਾਰ ਹੀ ਨਹੀਂ ਰੂਹ ਵੀ ਹੈ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਦੇ ਫੈਸ਼ਨ ਦੀ ਦੁਨੀਆਂ ਵਿਚ ਔਰਤ ਆਪਣੇ ਗੁਣਾਂ ਨੂੰ ਪਹਿਲ ਦੇਣ ਦੀ ਥਾਂ ਬੁਰਿਆਈਆਂ ਨੂੰ ਸੱਦਾ ਦੇ ਰਹੀ ਹੈ, ਫੈਸ਼ਨ ਦੀ ਦੌੜ ਵਿਚ ਅੱਗੇ ਲੰਘਣਾ 90% ਔਰਤਾਂ ਦਾ ਸ਼ੌਕ ਬਣ ਗਿਆ ਹੈ। ਇਕ ਦੂਜੇ ਤੋਂ ਅੱਗੇ ਲੰਘਣ ਦਾ। ਇਥੋਂ ਤੱਕ ਕਿ ਔਰਤਾਂ ਨਸ਼ੇ ਜਿਹੀਆਂ ਲਾਹਨਤਾਂ ਨੂੰ ਵੀ ਗਲ ਲਾ ਬੈਠੀਆਂ ਹਨ। ਪਹਿਲਾਂ ਗੁਣ ਇਸਤਰੀ ਵਿਚ ਦੇਖਣ ਨੂੰ ਆਮ ਮਿਲਦੇ ਸਨ ਜਿਵੇਂ ਸਹਿਨਸ਼ੀਲਤਾ, ਦਇਆ, ਹਮਦਰਦੀ ਦੀ ਮੂਰਤ ਹੋਣਾ। ਉਹ ਆਪਣੇ ਆਪ ਪ੍ਰਤੀ ਸੁਚੇਤ ਸੀ। ਆਪਣੀ ਹਰ ਜ਼ਿੰਮੇਵਾਰੀ ਨੂੰ ਵਧੀਆ ਢੰਗ ਨਾਲ ਨਿਭਾਉਂਦੀ ਸੀ ਚਾਹੇ ਉਹ ਜ਼ਿੰਮੇਵਾਰੀ ਬੱਚਿਆਂ ਦੀ ਹੋਵੇ, ਚਾਹੇ ਪਤੀ ਦੀ, ਚਾਹੇ ਬਾਕੀ ਘਰ ਪਰਿਵਾਰ ਦੀ। ਹਰ ਰਿਸ਼ਤੇ ਵਿਚ ਵਧੀਆ ਭੂਮਿਕਾ ਨਿਭਾਉਂਦੀ ਸੀ ਪਰ ਅਫਸੋਸ ਕਿ ਅੱਜ ਰੁਖ ਬਦਲਦਾ ਨਜ਼ਰ ਆ ਰਿਹਾ ਹੈ। ਉਸ ਕੋਲ ਫੈਸ਼ਨ ਅਤੇ ਪੈਸੇ ਦੀ ਦੌੜ ਵਿਚ ਵਿਅੱਸਥ ਹੋਣ ਕਰਕੇ ਬੱਚਿਆਂ ਲਈ, ਪਤੀ ਲਈ ਅਤੇ ਪਰਿਵਾਰ ਦੇ ਬਾਕੀ ਮੈਂਬਰਾਂ ਲਈ ਵਕਤ ਹੀ ਨਹੀਂ ਹੈ। ਸਿਆਣੇ ਬਜ਼ੁਰਗ ਕਹਿੰਦੇ ਹਨ ਕਿ ਮਰਦ ਦੇ ਅਸਲ੍ਹੇਖਾਨੇ ਦਾ ਸਭ ਤੋਂ ਕੀਮਤੀ ਹਥਿਆਰ ਹੈ ਉਸਦੀ ਪਤਨੀ। ਉਹ ਡਿਗਦੇ ਢਹਿੰਦੇ ਮਰਦ ਨੂੰ ਸਹਾਰਾ ਦਿੰਦੀ ਹੈ ਪਰ ਰੱਬ ਨਾ ਕਰੇ ਜੇਕਰ ਇਹ ਹਥਿਆਰ ਪੁੱਠਾ ਪੈ ਜਾਵੇ ਤਾਂ ਉਸ ਗ੍ਰਿਹਸਥੀ ਦਾ ਰੱਬ ਹੀ ਰਾਖਾ ਹੈ। ਅੱਜ ਦੀ ਇਸਤਰੀ ਆਪਣੇ ਬਾਰੇ ਹੀ ਸੋਚਦੀ ਹੈ। ਆਪਣੇ ਗੁਣਾਂ ਨੂੰ ਅੱਖੋਂ ਉਹਲੇ ਰੱਖ ਕੇ ਸਿਰਫ਼ ਕਲਪਨਾ ਤੇ ਭਾਵਨਾਵਾਂ ਦੀ ਅਤੇ ਸੁਪਨਿਆਂ ਦੀ ਦੁਨੀਆਂ ਵਿਚ ਰਹਿਣਾ ਜ਼ਿਆਦਾ ਪਸੰਦ ਕਰਦੀ ਹੈ, ਉਸਦੀ ਖਾਤਰ ਚਾਹੇ ਉਸ ਨੂੰ ਆਪਣਾ ਆਪ ਕਿਉਂ ਨਾ ਦਾਅ ਤੇ ਲਾਉਣਾ ਪਵੇ। ਅੱਜ ਦਾ ਯੁਗ ਦਿਖਾਵੇ ਦਾ ਯੁੱਗ ਹੈ, ਜਿਸ ਕਰਕੇ ਔਰਤ ਦੌਲਤ ਤੇ ਝੂਠੀ ਸ਼ੋਹਰਤ ਤੇ ਸ਼ਾਨ ਖਾਤਰ ਆਪਣੀ ਅਸਲੀ ਪਹਿਚਾਣ ਨੂੰ ਗਵਾ ਰਹੀ ਹੈ। ਆਓ, ਹੁਣ ਇਹ ਵੀਚਾਰ ਕਰੀਏ ਕਿ ਅਸੀਂ ਕਿੰਨੇ ਕੁ ਯਤਨਸ਼ੀਲ ਹਾਂ ਸੁਚੱਜੇ ਪਰਿਵਾਰ ਅਤੇ ਉੱਤਮ ਸਮਾਜ ਲਈ। ਅਜੋਕੇ ਸਮੇਂ ਦੀ ਲੋੜ ਹੈ ਕਿ ਧਾਰਮਿਕ ਤੇ ਇਸਤਰੀ ਸਭਾਵਾਂ ਅਤੇ ਸਮਾਜਿਕ ਜਥੇਬੰਦੀਆਂ ਅੱਗੇ ਆਉਣ। ਘਰ ਪਰਿਵਾਰਾਂ ਦਾ ਅਤੇ ਸਮਾਜ ਦਾ ਮਾਹੌਲ ਸੰਵਾਰਨ ਤੇ ਸਦਭਾਵਨਾ ਵਾਲਾ ਬਣਾਉਣ ਲਈ ਆਪਣਾ ਅਹਿਮ ਯੋਗਦਾਨ ਪਾਉਣ। ਨਿਸ਼ਚੇ ਦੀ ਦ੍ਰਿੜ੍ਹਤਾ, ਆਤਮ ਵਿਸ਼ਵਾਸ ਅਤੇ ਧਰਮ ਪ੍ਰਤੀ ਸ਼ਰਧਾ ਹੀ ਇਸਤਰੀ ਦੀ ਚੇਤਨਾ ਦਾ ਆਧਾਰ ਹਨ ਜੋ ਕਿ ਸਮਾਜਕ ਨਵ ਨਿਰਮਾਣ ਦੇ ਸਮਰੱਥ ਹੋ ਸਕਦੇ ਹਨ। ਪਰਿਵਾਰਕ ਤੇ ਸਮਾਜਿਕ ਕ੍ਰਾਂਤੀ ਇਵੇਂ ਹੀ ਆ ਸਕਦੀ ਹੈ। ਤਾਂ ਹੀ ਉਹ ਚੰਗੀਆਂ ਮਾਵਾਂ, ਚੰਗੀਆਂ ਪਤਨੀਆਂ, ਚੰਗੀਆਂ ਭੈਣਾਂ ਬਣ ਸਕਦੀਆਂ ਹਨ। ਛੋਟੇ ਬੱਚਿਆਂ ਨੂੰ ਰਾਤ ਨੂੰ ਸੌਣ ਲੱਗਿਆਂ ਮਾਵਾਂ, ਦਾਦੀ ਅਤੇ ਨਾਨੀ ਗੁਰਮਤਿ ਦੀਆਂ ਸਾਖੀਆਂ ਸੁਣਾਉਣ। ਉਨ੍ਹਾਂ ਨੂੰ ਆਪਣੇ ਇਤਿਹਾਸ ਬਾਰੇ ਦੱਸਿਆ ਜਾਏ ਕਿ ਇਹ ਸਿੱਖੀ ਸਾਡੇ ਬਜ਼ੁਰਗਾਂ ਨੂੰ ਥਾਲੀ ਵਿਚ ਪਰੋਸ ਕੇ ਨਹੀਂ ਮਿਲੀ ਸਗੋਂ ਹਜ਼ਾਰਾਂ ਕੁਰਬਾਨੀਆਂ ਦੇ ਕੇ, ਬੰਦ-ਬੰਦ ਕਟਵਾ ਕੇ, ਆਰਿਆਂ ਨਾਲ ਚਿਰਵਾ ਕੇ ਮਿਲੀ ਹੈ। ਅੱਜ ਦੀ ਪਨੀਰੀ ਕੱਲ੍ਹ ਦੀ ਵਾਰਸ ਹੈ, ਜਿਨ੍ਹਾਂ ਨੇ ਸਿੱਖ ਪੰਥ ਦੀ ਵਾਗ ਡੋਰ ਸੰਭਾਲਣੀ ਹੈ। ਇਨ੍ਹਾਂ ਨੌਜੁਆਨਾਂ ਅਤੇ ਬੱਚਿਆਂ 'ਤੇ ਹੀ ਧਰਮ ਅਤੇ ਕੌਮ ਦਾ ਭਵਿੱਖ ਖੜ੍ਹਾ ਹੈ। ਅੱਜਕੱਲ੍ਹ ਤਾਂ ਵੈਸੇ ਹੀ ਪਰਿਵਾਰ ਬਹੁਤ ਛੋਟੇ ਰਹਿ ਗਏ ਹਨ।

ਹੁਣ ਕਈ ਵਾਰ ਇਹ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਕਈ ਬੀਬੀਆਂ ਨੂੰਹਾਂ ਗੁਰਬਾਣੀ ਨਾਲ ਪ੍ਰੇਮ ਰੱਖਦੀਆਂ ਹਨ, ਕੀਰਤਨ ਕਰਦੀਆਂ ਹਨ, ਸਮਾਗਮਾਂ ਤੇ ਵੀ ਜਾਂਦੀਆਂ ਹਨ। ਘਰ ਵਾਪਸ ਪਹੁੰਚਦਿਆਂ ਜੇਕਰ ਥੋੜ੍ਹੀ ਦੇਰ ਹੋ ਜਾਵੇ ਤਾਂ ਉਨ੍ਹਾਂ ਦੇ ਪਰਿਵਾਰ ਵਾਲੇ ਇਤਰਾਜ਼ ਕਰਦੇ ਹਨ। ਉਸ ਸਥਿਤੀ ਵਿਚ ਉਹ ਕੀ ਕਰਨ? ਇਸੇ ਤਰ੍ਹਾਂ ਹੀ ਕੁਝ ਬੀਬੀਆਂ ਕੇਸਕੀ ਸਜਾਂਦੀਆਂ ਹਨ, ਅੰਮ੍ਰਿਤਧਾਰੀ ਹਨ ਪਰ ਘਰ ਵਾਲੇ ਇਸ ਸਰੂਪ ਨੂੰ ਪਸੰਦ ਨਹੀਂ ਕਰਦੇ। ਜੇਕਰ ਉਹ ਕੇਸਕੀ, ਦਸਤਾਰ ਉਤਾਰ ਦਿੰਦੀਆਂ ਹਨ ਤਾਂ ਆਪਣੇ ਆਪ ਨੂੰ ਦੋਸ਼ੀ ਮਹਿਸੂਸ ਕਰਦੀਆਂ ਹਨ, ਜੇਕਰ ਕੇਸਕੀ/ਦਸਤਾਰ ਸਜਾਈ ਰੱਖਦੀਆਂ ਹਨ ਤਾਂ ਘਰ ਵਿਚ ਸ਼ਾਂਤੀ ਭੰਗ ਹੁੰਦੀ ਹੈ ਉਹ ਕੀ ਕਰਨ ? ਮੇਰੇ ਵਿਚਾਰ ਅਨੁਸਾਰ ਬੀਬੀਆਂ ਪ੍ਰੇਮ-ਭਾਵ ਅਤੇ ਆਦਰ-ਸਤਿਕਾਰ ਨੂੰ ਮੁੱਖ ਰੱਖਕੇ ਪਰਿਵਾਰਕ ਮੈਂਬਰਾਂ ਨੂੰ ਪ੍ਰੇਰਿਤ ਕਰ ਸਕਦੀਆਂ ਹਨ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਪਤੀ, ਪਰਿਵਾਰਕ ਮੈਂਬਰਾਂ ਅਤੇ ਪਰਮਾਤਮਾ ਨੂੰ ਪਾਉਣ ਦਾ ਤਰੀਕਾ ਪ੍ਰੇਮ ਹੀ ਦੱਸਿਆ ਹੈ। **ਗੁਰੂ ਦਸਮ ਪਾਤਸ਼ਾਹ ਉਚਾਰਨ ਕਰਦੇ ਹਨ, "ਸਾਚ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਉ ॥" ਜੇਕਰ ਅਸੀਂ ਨਿਸ਼ਚੇ ਅਤੇ ਪਿਆਰ ਨਾਲ ਉਸ ਅਕਾਲ ਪੁਰਖ ਪਰਮੇਸ਼ਰ ਦੀ ਪ੍ਰਾਪਤੀ ਕਰ ਸਕਦੇ ਹਾਂ ਤਾਂ ਕੀ ਦੁਨਿਆਵੀ ਪਤੀ ਨੂੰ ਪਿਆਰ ਨਾਲ ਨਹੀਂ ਜਿਤਿਆ ਜਾ ਸਕਦਾ?** ਜੇਕਰ ਇਸਤਰੀ ਪਿਆਰ, ਲਗਨ ਅਤੇ ਸਿਦਕ ਦਾ ਹਥਿਆਰ ਅਪਣਾ ਲਵੇ ਤਾਂ ਮੇਰੇ ਵਿਚਾਰ ਅਨੁਸਾਰ ਘਰ ਵਿਚ ਸੁਖ ਸ਼ਾਂਤੀ ਹੀ ਨਹੀਂ, ਉਹ ਘਰ 'ਸੱਚਖੰਡ' ਬਣ ਜਾਵੇਗਾ। ਅਕਾਲ ਪੁਰਖ ਸੱਚੇ ਪਾਤਸ਼ਾਹ ਆਪਣੇ ਰਾਹਾਂ ਤੋਂ ਕੁਰਾਹੇ ਪਈਆਂ ਮੇਰੀਆਂ ਭੈਣਾਂ ਨੂੰ, ਬੱਚੀਆਂ ਨੂੰ ਆਪਣੇ ਵਿਰਸੇ, ਆਪਣੇ ਸਭਿਆਚਾਰ, ਆਪਣੇ ਧਰਮ ਨਾਲ, ਜੁੜਨ ਦੀ ਸੋਝੀ ਬਖ਼ਸ਼ੇ। ਅਜੇ ਵੀ ਜੇਕਰ ਆਪਣੇ ਆਪ ਨੂੰ, ਆਪਣੇ ਇਤਿਹਾਸ ਨੂੰ ਅਤੇ ਗੁਰਬਾਣੀ ਨੂੰ ਪੜ੍ਹਨ ਨਾਲ, ਸਮਝਣ ਨਾਲ ਸੁਮੱਤ ਆ ਜਾਵੇ ਤਾਂ ਅੱਜ ਵੀ ਪੁਰਾਤਨ ਬੀਬੀਆਂ ਵਾਂਗ, ਮਾਤਾਵਾਂ ਵਾਂਗ ਸਿੱਖ ਬੀਬੀਆਂ ਗੁਰੂ ਦੀ ਬਖ਼ਸ਼ਿਸ਼ ਦੀਆਂ ਪਾਤਰ ਬਣ ਸਕਦੀਆਂ ਹਨ। •

## ਬਾਲ ਫੁਲਵਾੜੀ

### ਖਾਲਸੇ

—ਸ: ਰਣਧੀਰ ਸਿੰਘ 'ਮਹਿਕ'

ਦਿਨ-ਰੈਣ ਰੱਬ ਨੂੰ ਯਾਦ ਰੱਖਦੇ, ਹੁੰਦੇ ਨੇ ਜੋ ਖਾਲਸੇ।
ਸਿੱਖੀ ਦੇ ਵਿਚਾਰਾਂ ਨੂੰ ਆਬਾਦ ਰੱਖਦੇ, ਹੁੰਦੇ ਨੇ ਜੋ ਖਾਲਸੇ।
ਸੱਚੇ ਰੱਬ ਉੱਤੇ ਹੁੰਦਾ ਵਿਸ਼ਵਾਸ ਹੈ, ਤਾਹੀਓਂ ਕਹਿੰਦੇ ਖਾਲਸੇ।
ਬਾਣੀ ਨਾਲ ਪ੍ਰੇਮ ਹੁੰਦਾ ਸਦਾ ਖਾਸ ਹੈ, ਤਾਹੀਓਂ ਕਹਿੰਦੇ ਖਾਲਸੇ।
ਮੜ੍ਹੀਆਂ-ਮਸਾਣੀਆਂ ਨੂੰ ਨਹੀਂ ਪੂਜਦੇ, ਬੱਚੇ ਜਿਹੜੇ ਖਾਲਸੇ।
ਭਰਮਾਂ-ਭੁਲੇਖਿਆਂ ਨੂੰ ਘਰੋਂ ਹੂੰਝਦੇ, ਬੱਚੇ ਜਿਹੜੇ ਖਾਲਸੇ।
ਫੋਕਿਆਂ ਦਿਖਾਵਿਆਂ ਤੋਂ ਦੂਰ ਹੁੰਦੇ ਨੇ, ਗੁਰੂ ਜੀ ਦੇ ਖਾਲਸੇ।
ਰੱਬੀ ਭਾਣੇ ਵਿਚ ਮਖ਼ਮੂਰ ਹੁੰਦੇ ਨੇ, ਗੁਰੂ ਜੀ ਦੇ ਖਾਲਸੇ।
ਵਾਹਿਗੁਰੂ ਦੇ ਨਾਲ ਨੇੜਤਾ ਵਧਾਉਂਦੇ ਨੇ, ਪਿਆਰੇ ਨਿਆਰੇ ਖਾਲਸੇ।
ਰੱਬੀ-ਗਿਆਨ ਜੋਤ ਮਨਾਂ 'ਚ ਜਗਾਉਂਦੇ ਨੇ, ਪਿਆਰੇ-ਨਿਆਰੇ ਖਾਲਸੇ।
ਉੱਚੇ-ਸੁੱਚੇ ਬੱਚੇ ਬਣ ਜਾਂਦੇ ਸੂਰੇ ਜੋ, ਖਾਲਸੇ ਅਖਾਉਂਦੇ ਨੇ।
ਆਪਣੇ ਧਰਮ ਵਿਚ ਹੋਣ ਪੂਰੇ ਜੋ, ਖਾਲਸੇ ਅਖਾਉਂਦੇ ਨੇ।

### ਸਿੱਖ ਬੱਚੇ ਦੀ ਵੰਗਾਰ

—ਡਾ: ਕੁਲਦੀਪ ਕੌਰ, ਮੁਹਾਲੀ

ਬੰਦ ਬੰਦ ਕਟਾਉਣਾ ਸਿੱਖਿਆ ਮੈਂ,
ਆਰੇ ਨਾਲ ਸੀਸ ਚਿਰਾ ਸਕਦਾਂ।
ਦੇਗਾਂ ਵਿਚ ਭਾਵੇਂ ਉਬਾਲ ਲਵੋ,
ਸੀਨੇ ਵਿਚ ਗੋਲੀਆਂ ਖਾ ਸਕਦਾਂ।
ਗੁਰਧਾਮ ਅਜ਼ਾਦ ਕਰਾਵਣ ਲਈ,
ਜੰਡਾਂ ਨੂੰ ਜੱਫੀਆਂ ਪਾ ਸਕਦਾਂ।
ਲਟਕਾ ਕੇ ਪੁੱਠਾ ਤਨ ਆਪਣਾ,
ਅਗਨੀ ਦੀ ਭੇਟ ਚੜ੍ਹਾ ਸਕਦਾਂ।
ਸੀਸ ਤਲੀ ਤੇ ਰੱਖ ਆਪਣਾ,
ਮੈਂ ਕੀਤਾ ਬਚਨ ਨਿਭਾ ਸਕਦਾਂ।
ਅਟਕ ਦਾ ਸੀਨਾ ਪਾੜ ਕੇ ਮੈਂ,
ਅਟਕਾਂ ਸਭ ਦੂਰ ਕਰਾ ਸਕਦਾਂ।
ਜਮਰੌਦ ਕਿਲ੍ਹੇ ਨੂੰ ਸਰ ਕਰ ਕੇ,
ਖ਼ਾਲਸਈ ਨਿਸ਼ਾਨ ਝੁਲਾ ਸਕਦਾਂ।

## ਸਿੱਖ ਧਰਮ ਤੇ ਸਦਾਚਾਰ

ਸਦਾਚਾਰ ਦਾ ਭਾਵ ਚੰਗਾ ਆਚਰਣ ਜਾਂ ਕਿਰਦਾਰ ਹੈ। ਚੰਗਾ ਆਚਰਣ ਚੰਗੇ ਵਿਚਾਰਾਂ, ਚੰਗੇ ਬੋਲਾਂ ਅਤੇ ਚੰਗੇ ਕੰਮਾਂ ਤੋਂ ਬਣਦਾ ਹੈ। ਚੰਗੇ ਆਚਰਣ ਵਿਚ ਮਨੁੱਖ ਦੀ ਆਪਣੀ ਤੇ ਹੋਰਨਾਂ ਦੀ ਭਲਾਈ ਛੁਪੀ ਹੁੰਦੀ ਹੈ।

ਆਮ ਤੌਰ ਤੇ ਇਹ ਮੰਨਿਆ ਜਾਂਦਾ ਹੈ ਕਿ 'ਧਰਮ' ਸਦਾਚਾਰ ਦਾ ਵੱਡਾ ਸਾਥੀ ਹੈ। ਸੰਸਾਰ ਵਿਚ ਮਨੁੱਖ ਲੋਭ ਅਤੇ ਲਾਲਚ ਦੇ ਅਧੀਨ ਵਿਚਰਦਾ ਹੈ। ਭਾਵੇਂ ਉਸ ਵਿਚ ਜਨਮ ਤੋਂ ਹੀ ਕੁਝ ਚੰਗੀਆਂ ਸੰਭਾਵਨਾਵਾਂ ਹੁੰਦੀਆਂ ਹਨ, ਪਰ ਉਹ ਬੁਰਾਈ ਵੱਲਾਂ ਆਮ ਤੌਰ 'ਤੇ ਖਿੱਚਿਆ ਜਾਂਦਾ ਹੈ। ਉਸ ਨੂੰ ਬੁਰਾਈ ਤੋਂ ਰੋਕਣ ਲਈ ਧਰਮ ਅਤੇ ਸਦਾਚਾਰ ਖ਼ਾਸ ਤੌਰ ਤੇ ਸਹਾਈ ਹੁੰਦੇ ਹਨ। ਅਜਿਹੀ ਔਕੜ ਦੇ ਸਮੇਂ ਜਦੋਂ ਕਿ ਉਹ ਬੁਰਾਈ ਵਿਚ ਫਸ ਸਕਦਾ ਹੈ, ਗੁਰੂ ਜਾਂ ਸੱਚਾ ਆਤਮਿਕ ਆਗੂ ਹੀ ਉਸ ਦੀ ਅਗਵਾਈ ਕਰ ਸਕਦਾ ਹੈ ਅਤੇ ਬੁਰਾਈ ਦਾ ਟਾਕਰਾ ਕਰਨ ਦੀ ਹਿੰਮਤ ਦਿੰਦਾ ਹੈ।

ਸਿੱਖ ਨਿੱਜੀ ਆਚਰਨ ਨੂੰ ਉੱਚਾ ਚੁੱਕਣ ਦੀ ਨੀਤੀ ਤੇ ਤੁਰਦਾ ਹੈ; ਜਿਵੇਂ ਕਿ ਸੱਚ ਕਹਿਣਾ, ਮਿੱਠਾ ਬੋਲਣਾ, ਹੱਕ ਤੇ ਨਿਆਂ ਦੀ ਗੱਲ ਕਰਨੀ, ਸੇਵਾ ਲਈ ਤਤਪਰ ਰਹਿਣਾ, ਨਿਮਰਤਾ ਵਿਚ ਰਹਿਣਾ ਤੇ ਸਹਿਨਸ਼ੀਲਤਾ ਦਾ ਧਾਰਨੀ ਹੋਣਾ। ਸਦਾਚਾਰ ਆਪਣੇ ਆਪ ਵਿਚ ਕੋਈ ਮਨੋਰਥ ਜਾਂ ਜੀਵਨ ਦਾ ਨਿਸ਼ਾਨਾ ਨਹੀਂ ਹੈ, ਸਗੋਂ ਇਹ ਆਤਮਿਕ (ਧਾਰਮਿਕ) ਜੀਵਨ ਨੂੰ ਉਚੇਰਾ ਬਣਾਉਣ ਵਿਚ ਸਹਾਇਕ ਬਣਦਾ ਹੈ। ਕੋਈ ਵੀ ਮਾੜਾ ਕੰਮ ਰੱਬੀ ਰਾਹ ਜਾਂ ਧਰਮ ਦੇ ਰਾਹ ਵਿਚ ਰੁਕਾਵਟ ਬਣਦਾ ਹੈ।

ਸਿੱਖ ਧਰਮ ਦਾ ਸਦਾਚਾਰ 'ਏਕੁ ਪਿਤਾ ਏਕਸ ਕੇ ਹਮ ਬਾਰਿਕ'। ਅਤੇ ਮਨੁੱਖੀ ਭ੍ਰਾਤਰੀ-ਭਾਵ ਉੱਤੇ ਨਿਰਭਰ ਹੈ। ਪ੍ਰਭੂ ਦੀ ਸੇਵਾ ਦਾ ਅਰਥ ਹੈ : ਪ੍ਰਭੂ ਦੀ ਬਣਾਈ ਹੋਈ ਦੁਨੀਆਂ ਦੀ ਸੇਵਾ।

ਸਿੱਖ ਧਰਮ ਦਾ ਇਹ ਵਿਸ਼ਵਾਸ ਹੈ ਕਿ ਇਹ ਸੰਸਾਰ ਵਾਹਿਗੁਰੂ ਦੇ ਰਹਿਣ ਦੀ ਥਾਂ ਹੈ—'**ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥**' ਇਸੇ ਲਈ ਜੀਵਾਂ ਨੂੰ ਸੁੱਖ ਪਹੁੰਚਾਉਣ ਵਾਲੇ ਕੰਮ ਕਰਨੇ, ਪ੍ਰਭੂ ਦੀ ਸੇਵਾ ਕਰਨਾ ਹੈ।

ਪ੍ਰਭੂ ਵੱਡਾ ਨਿਆਂਕਾਰੀ ਹੈ। ਉਹ ਜੀਵਾਂ ਨੂੰ ਚੰਗੇ ਤੇ ਮਾੜੇ ਕਰਮਾਂ (ਕੰਮਾਂ) ਦਾ ਫਲ ਜ਼ਰੂਰ ਦਿੰਦਾ ਹੈ। ਚੰਗੇ ਜਾਂ ਮਾੜੇ ਕੰਮਾਂ ਅਨੁਸਾਰ ਹੀ ਮਨੁੱਖ ਪ੍ਰਭੂ ਦੇ ਨੇੜੇ ਜਾਂ ਉਸ ਤੋਂ ਦੂਰ ਹੋ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

**ਕਰਮੀ ਆਪੋ ਆਪਣੀ ਕੇ ਨੇੜੈ, ਕੇ ਦੂਰਿ॥**

*(ਜਪੁ ਜੀ, ਅੰਤਮ ਸਲੋਕ)*

ਗੁਰੂ ਅਰਜਨ ਦੇਵ ਜੀ ਨੇ ਤਾਂ ਧਰਮ ਦੀ ਪਰਿਭਾਸ਼ਾ ਹੀ ਇੰਝ ਕੀਤੀ ਹੈ ਕਿ ਪ੍ਰਭੂ ਦੀ ਸਿਫ਼ਤ-ਸਲਾਹ ਕਰਨਾ (ਨਾਮ ਜਪਣਾ) ਤੇ ਚੰਗਾ ਆਚਰਨ ਬਣਾਉਣਾ ਸਭ ਤੋਂ ਵਧੀਆ ਧਰਮ ਹੈ :

**ਸਰਬ ਧਰਮ ਮਹਿ, ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ॥**

*(ਗਉੜੀ, ਸੁਖਮਨੀ—੨੬੬)* •

## ਕੜਾ—ਭਰਮਾਂ ਨੂੰ ਜਿੱਤਣ ਦੀ ਯਾਦਗਾਰ

ਗੁਰੂ ਗੋਬਿੰਦ ਸਿੰਘ ਜੀ ਸਮੇਂ ਸਮੇਂ ਸਿੱਖਾਂ ਦੀ ਪਰਖ ਕਰਦੇ ਰਹਿੰਦੇ ਸਨ। ਇੱਕ ਵਾਰੀ ਉਨ੍ਹਾਂ ਨੇ ਸਿੱਖਾਂ ਨੂੰ ਪਰਖਿਆ ਤਾਂ ਉਸ ਘਟਨਾ ਵਿਚੋਂ 'ਕੜੇ' ਦਾ ਜਨਮ ਹੋਇਆ। ਉਹ ਘਟਨਾ ਇਸ ਪ੍ਰਕਾਰ ਹੈ :

ਇੱਕ ਵਾਰ ਦਸਮ ਪਾਤਸ਼ਾਹ ਨੇ ਜਾਣ ਬੁਝ ਕੇ ਇੱਕ ਬ੍ਰਾਹਮਣ ਨੂੰ ਸੁਨੇਹਾ ਭੇਜਿਆ ਕਿ ਉਹ ਆਉਂਦੇ ਸ਼ਨੀਵਾਰ ਨੂੰ ਸ਼ਨੀ ਦੇਵਤੇ ਦਾ ਦਾਨ ਲੈ ਜਾਵੇ। ਬ੍ਰਾਹਮਣ ਬੜਾ ਖੁਸ਼ ਹੋਇਆ। ਉਸ ਨੇ ਸੋਚਿਆ ਕਿ ਗੁਰੂ-ਦਰਬਾਰ ਵਿਚ ਸਿੱਖ ਭਾਰੀ ਗਿਣਤੀ ਵਿਚ ਆਉਂਦੇ ਹਨ, ਇਸ ਲਈ ਦਾਨ ਵੀ ਬਹੁਤ ਸਾਰਾ ਮਿਲ ਜਾਵੇਗਾ। ਉਹ ਖੋਤੇ (ਗਧੇ) ਲੈ ਕੇ ਸ਼ਨੀਵਾਰ ਸਵੇਰੇ ਹੀ ਗੁਰੂ-ਦਰਬਾਰ ਆ ਹਾਜ਼ਰ ਹੋਇਆ। ਗੁਰੂ ਜੀ ਨੇ ਦੀਵਾਨ ਨੰਦ ਚੰਦ ਨੂੰ ਕਿਹਾ ਕਿ ਸ਼ਨੀ ਦੇਵਤੇ ਦਾ ਦਾਨ ਦੇਣਾ ਹੈ। ਸੰਗਤ ਦੇ ਸਾਹਮਣੇ ਹੀ ਬ੍ਰਾਹਮਣ ਨੂੰ ਉਸ ਦੀ ਇੱਛਾ ਅਨੁਸਾਰ ਤੇਲ, ਮਾਂਹ ਦੀ ਦਾਲ ਅਤੇ ਲੋਹੇ ਦਾ ਸਾਮਾਨ ਦੇ ਦਿੱਤਾ ਗਿਆ। ਉਸ ਨੇ ਇਹ ਵਸਤਾਂ ਆਪਣੇ ਖੋਤਿਆਂ ਉਤੇ ਲੱਦ ਲਈਆਂ ਤੇ ਉਥੋਂ ਤੁਰ ਪਿਆ।

ਸੰਗਤਾਂ ਵਿਚ ਬੈਠੇ ਗੁਰਸਿੱਖ ਸਾਰੀ ਖੇਡ ਨੂੰ ਵੇਖਦੇ ਰਹੇ। ਕੁਝ ਢਿੱਲੜ ਕਿਸਮ ਦੇ ਸਿੱਖਾਂ ਨੇ ਤਾਂ ਮਹਿਸੂਸ ਨਾ ਕੀਤਾ, ਪਰ ਜਿਨ੍ਹਾਂ ਦੇ ਅੰਦਰ ਗੁਰਮਤਿ ਦੇ ਸਿਧਾਂਤ ਵੱਸ ਚੁੱਕੇ ਸਨ, ਉਹ ਬੜੇ ਬੇਚੈਨ ਹੋਏ। ਉਹ ਦਰਬਾਰ ਵਿਚੋਂ ਉਠੇ ਅਤੇ ਕੁਝ ਦੂਰ ਜਾ ਕੇ ਬ੍ਰਾਹਮਣ ਨੂੰ ਜਾ ਘੇਰਿਆ। ਉਸ ਨੂੰ ਪੁੱਛਿਆ ਕਿ ਉਹ ਇਹ ਵਸਤਾਂ ਕਿੱਥੇ ਲਿਜਾ ਰਿਹਾ ਹੈ। ਬ੍ਰਾਹਮਣ ਨੇ ਜੁਆਬ ਦਿੱਤਾ ਕਿ ਇਹ ਸ਼ਨੀ ਦੇਵਤੇ ਦਾ ਦਾਨ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਨੀ ਦੇਵਤੇ ਨੂੰ ਪ੍ਰਸੰਨ ਕਰਨ ਲਈ ਦਾਨ ਦਿੱਤਾ ਹੈ। ਉਸ ਨੇ ਇਹ ਵੀ ਕਿਹਾ ਕਿ ਇਸ ਦਾਨ ਨੂੰ ਕੇਵਲ ਬ੍ਰਾਹਮਣ ਹੀ ਹਜ਼ਮ ਕਰ ਸਕਦੇ ਹਨ।

ਗੁਰਸਿੱਖਾਂ ਨੇ ਸਾਰੀਆਂ ਚੀਜ਼ਾਂ ਉਥੇ ਹੀ ਰਖਾ ਲਈਆਂ। ਉਨ੍ਹਾਂ ਬ੍ਰਾਹਮਣ ਨੂੰ ਕਿਹਾ ਕਿ ਉਹ (ਸਿੱਖ) ਇਹਨਾਂ ਨੂੰ ਹਜ਼ਮ ਕਰਨਾ ਚੰਗੀ ਤਰ੍ਹਾਂ ਜਾਣਦੇ ਹਨ, ਤੁਸੀਂ ਇਥੋਂ ਚਲਦੇ ਬਣੋ। ਬ੍ਰਾਹਮਣ ਸਾਰੀਆਂ ਚੀਜ਼ਾਂ ਛੱਡ, ਮੂੰਹ ਲਟਕਾ ਕੇ ਚਲਾ ਗਿਆ। ਗੁਰਸਿੱਖ ਸਭ ਵਸਤਾਂ ਲੰਗਰ ਵਿਚ ਲੈ ਆਏ। ਮਾਂਹ ਦੀ ਦਾਲ ਪੀਹ ਕੇ, ਸਰ੍ਹੋਂ ਦੇ ਤੇਲ ਵਿਚ ਵੜੇ ਤਲ ਕੇ ਵਰਤਾ ਦਿੱਤੇ। ਲੋਹੇ ਦੇ ਕੜੇ ਬਣਾ ਕੇ ਹੱਥਾਂ ਵਿਚ ਪਾ ਲਏ।

ਗੁਰੂ ਜੀ ਨੇ ਸਿੱਖਾਂ ਦੇ ਹੱਥਾਂ ਵਿਚ ਕੜੇ ਵੇਖ ਕੇ ਉਨ੍ਹਾਂ ਤੋਂ ਪੁੱਛਿਆ ਕਿ ਇਹ ਕਿੱਥੋਂ ਆਏ ਹਨ ? ਦਰਬਾਰ ਵਿਚ ਸਾਰੀ ਵਾਰਤਾ (ਕਹਾਣੀ) ਦੱਸੀ ਗਈ। ਗੁਰੂ ਜੀ ਸਿੱਖਾਂ ਦੀ ਇਸ ਚੇਤੰਨਤਾ (ਸਮਝਦਾਰੀ) ਤੇ ਬਹੁਤ ਪ੍ਰਸੰਨ ਹੋਏ। ਬ੍ਰਾਹਮਣ ਦੇ ਭਰਮ-ਜਾਲ ਵਿਚ ਨਾ ਫਸ ਕੇ, ਸਿੱਖ ਪਰਖ ਵਿਚੋਂ ਪਾਸ ਹੋ ਗਏ। ਖਾਲਸਾ ਪੰਥ ਦੀ ਸਿਰਜਣਾ ਸਮੇਂ, ਗੁਰੂ ਜੀ ਨੇ 'ਕੜੇ' ਨੂੰ ਪੰਜਾਂ ਕਕਾਰਾਂ ਵਿਚ ਸ਼ਾਮਿਲ ਕਰ ਲਿਆ।

ਲਘੂ-ਕਥਾ

## ਸੰਧੂਰ

—ਸ: ਗੁਰਪ੍ਰੀਤ ਸਿੰਘ, ਜੈਪੁਰ (ਰਾਜਸਥਾਨ)

ਨੀ ਮਨਜੀਤ, "ਮੈਂ ਕੀ ਦੇਖ ਰਹੀ ਹਾਂ; ਨਾ ਤੂੰ ਕਦੀ ਸਿਰ ਵਿਚ ਸੰਧੂਰ ਪਾਉਂਦੀ ਹੈਂ ਤੇ ਨਾ ਹੀ ਮੇਕ-ਅਪ ਵਗੈਰਾ ਕਰਦੀ ਹੈਂ ?" ਸੱਸ ਨੇ ਆਪਣੀ ਨਵ-ਵਿਆਹੀ ਨੂੰਹ ਮਨਜੀਤ ਨੂੰ ਕਿਹਾ।

"ਬੀਜੀ, ਸਿੱਖ ਔਰਤਾਂ ਨੂੰ ਸੰਧੂਰ ਨਹੀਂ ਪਾਉਣਾ ਚਾਹੀਦਾ ਤੇ ਨਾ ਹੀ ਕਿਸੇ ਮੇਕ-ਅਪ ਦੀ ਜ਼ਰੂਰਤ ਹੈ। ਸਾਨੂੰ ਸਾਦੇ ਹੀ ਰਹਿਣਾ ਚਾਹੀਦਾ ਹੈ।" ਮਨਜੀਤ ਨੇ ਕਿਹਾ।

"ਪਰ ਵਿਆਹੀਆਂ ਕੁੜੀਆਂ ਨੂੰ ਸਾਦੇ ਰਹਿਣਾ ਚੰਗਾ ਨਹੀਂ ਲਗਦਾ। ਸੰਧੂਰ ਪਾਇਆ ਹੋਵੇ ਤਾਂ ਪਤਾ ਲਗਦਾ ਹੈ ਕਿ ਇਹ ਫਲਾਣੇ ਦੀ ਨੂੰਹ ਹੈ, ਤੇ ਇਹ ਧੀ ਹੈ।" ਸੱਸ ਨੇ ਜਵਾਬ ਦਿੱਤਾ।

"ਪਰ ਬੀਜੀ, ਨੂੰਹ ਵੀ ਤਾਂ ਧੀ ਹੀ ਹੈ, ਇਹ ਕਿਉਂ ਭੁੱਲਦੇ ਹੋ ? ਇਸ ਦਾ ਮਤਲਬ ਹੈ ਕਿ ਧੀ ਤੇ ਨੂੰਹ ਦਾ ਵੱਖਰੇਵਾਂ ਰੱਖਣਾ ਬੇਹੱਦ ਜ਼ਰੂਰੀ ਹੈ ਤਾਂ ਕਿ ਜੋ ਗੱਲ ਨੂੰਹ ਨੂੰ ਸਹੀ ਤਰੀਕੇ ਨਾਲ ਨਾ ਸਮਝਾਉਣੀ ਹੋਵੇ ਉਸ ਨੂੰ ਅਸਿੱਧੇ ਤਰੀਕੇ ਨਾਲ ਧੀ ਤੇ ਲਾਗੂ ਕਰਦਿਆਂ ਸੁਣਾਈ ਜਾਵੇ।" ਮਨਜੀਤ ਨੇ ਆਖਿਆ "ਲੈ ਦੱਸ! ਭਲਾ ਇਸ ਸੰਧੂਰ ਪਾਉਣ ਨਾਲ ਕੀ ਫ਼ਰਕ ਪੈਂਦਾ ਹੈ।" ਸੱਸ ਨੇ ਜ਼ੋਰ ਦੇ ਕੇ ਕਿਹਾ।

"ਬੀਜੀ, ਫਰਕ ਤਾਂ ਪੈਂਦਾ ਹੈ। ਸਿੱਖ ਧਰਮ ਕਿਸੇ ਹੋਰ ਧਰਮ ਦੇ ਕਾਇਦੇ-ਕਾਨੂੰਨ ਨੂੰ ਨਹੀਂ ਮੰਨਦਾ। ਹਿੰਦੂ, ਮੁਸਲਮਾਨਾਂ ਦੇ ਧਰਮ ਨੂੰ ਨਹੀਂ ਕਬੂਲਦੇ। ਮੁਸਲਮਾਨ, ਹਿੰਦੂਆਂ ਦੇ ਧਰਮ ਨੂੰ ਨਹੀਂ ਕਬੂਲਦੇ, ਫਿਰ ਅਸੀਂ ਕਿਉਂ ਕਿਸੇ ਦੇ ਪਿੱਛੇ ਲੱਗ ਕੇ ਆਪਣੇ ਧਰਮ ਨੂੰ ਪਿੱਠ ਦੇਈਏ ? ਕਦੀ ਮੁਸਲਮਾਨ ਔਰਤਾਂ ਨੂੰ ਸੰਧੂਰ ਦੀ ਵਰਤੋਂ ਕਰਦੇ ਦੇਖਿਆ ਹੈ ? ਇਸੇ ਕਰਕੇ ਹੀ ਮੁਸਲਮਾਨ ਆਪਣੀ ਵੱਖਰੀ ਕੌਮ ਦੇ ਨਿਆਰੇਪਨ ਨੂੰ (ਦੂਜਿਆਂ ਧਰਮਾਂ ਨਾਲੋਂ) ਬਰਕਰਾਰ ਰੱਖੇ ਹੋਏ ਹਨ ਤੇ ਮੁਸਲਿਮ ਧਰਮ ਉਹਨਾਂ ਨੂੰ ਸੰਧੂਰ ਪਾਉਣ ਦੀ ਇਜਾਜ਼ਤ ਵੀ ਨਹੀਂ ਦਿੰਦਾ ਪਰ ਸਾਨੂੰ ਸਿੱਖਾਂ ਨੂੰ ਦੇਖੋ ਕੋਈ ਅਜਿਹਾ ਕੰਮ ਨਹੀਂ ਜੋ ਸਿੱਖ ਅਨਮੱਤੀਆਂ ਵਾਲਾ ਨਹੀਂ ਕਰਦੇ। ਏਦਾਂ ਸਾਡੀ ਵੱਖਰੀ ਹੋਂਦ ਕਿਵੇਂ ਬਰਕਰਾਰ ਰਹਿ ਸਕਦੀ ਹੈ ?" ਮਨਜੀਤ ਨੇ ਜਵਾਬ ਦਿੱਤਾ।

ਹੁਣ ਸੱਸ ਨੂੰ ਕੋਈ ਜਵਾਬ ਨਹੀਂ ਸੀ ਸੁੱਝ ਰਿਹਾ। •

# ਖ਼ਬਰਨਾਮਾ ਅਤੇ ਸਰਗਰਮੀਆਂ

### *ਗੁਰਮਤਿ ਸੰਗੀਤ ਦੇ ਪਸਾਰ ਲਈ ਸਾਰਥਕ ਯਤਨ ਹੋਣ*

ਲੁਧਿਆਣਾ, 8 ਫਰਵਰੀ—ਗੁਰਸਿੱਖ ਦੇ ਮਨ ਅੰਦਰ ਗੁਰਮਤਿ ਦੇ ਚਾਨਣ ਨਾਲ ਹੀ ਚੇਤਨਾ ਜਾਗਦੀ ਹੈ। ਗੁਰਬਾਣੀ ਪੜ੍ਹੀ ਤੇ ਸੁਣੀ ਜਾਣ ਵਾਲੀ ਰੂਹਾਨੀ ਮੱਤ ਹੈ। ਗੁਰੂ ਸਾਹਿਬਾਨ ਨੇ ਬਾਣੀ ਸੁਣੇ ਜਾਣ ਲਈ 31 ਰਾਗ ਨਿਰਧਾਰਤ ਕੀਤੇ ਹਨ। ਪਰ ਅੱਜ ਸਿੱਖ ਸਮਾਜ ਅੰਦਰ ਮੁੱਖ ਰਾਗਾਂ ਦੀ ਸਮਝ ਘਟਦੀ ਜਾ ਰਹੀ ਹੈ। ਗੁਰੂ ਸਾਹਿਬਾਨ ਵੱਲੋਂ ਵਰਤੇ ਜਾਂਦੇ ਤੰਤੀ ਸਾਜ਼ ਅਲੋਪ ਹੋ ਰਹੇ ਹਨ। ਸਮਾਜ ਅੰਦਰ ਫਿਲਮੀ ਅਤੇ ਪੱਛਮੀ ਧੁਨਾਂ ਦੇ ਪ੍ਰਭਾਵ ਵੱਧ ਰਹੇ ਹਨ। ਇਸ ਰੁਝਾਨ ਨੂੰ ਮੋੜਾ ਦੇਣ ਲਈ ਗੁਰਬਾਣੀ ਸੰਗੀਤ ਦੇ ਪਸਾਰ ਲਈ ਸਾਰਥਕ ਯਤਨ ਹੋਣੇ ਚਾਹੀਦੇ ਹਨ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਜੀ ਨੇ ਅੱਜ ਇੱਥੇ ਕੀਤਾ। (ਪੰਜਾਬੀ ਟ੍ਰਿਬਿਊਨ)

### *ਗੁਜ਼ਾਰਾ ਭੱਤੇ ਨਾਲੋਂ ਪੱਗ ਨੂੰ ਤਰਜੀਹ ਦਿੱਤੀ ਰਣਜੀਤ ਸਿੰਘ ਨੇ*

ਚੰਡੀਗੜ੍ਹ, 14 ਫਰਵਰੀ—ਫਰਾਂਸ ਸਰਕਾਰ ਵੱਲੋਂ ਸਕੂਲਾਂ ਵਿਚ ਸਿੱਖ ਬੱਚਿਆਂ ਤੇ ਪੱਗ ਬੰਨ੍ਹਣ 'ਤੇ ਲਾਈ ਗਈ ਪਾਬੰਦੀ ਕਾਰਨ ਉਨ੍ਹਾਂ ਨੂੰ ਤਾਂ ਖੱਜਲ ਹੋਣਾ ਹੀ ਪੈ ਰਿਹਾ ਹੈ, ਹੁਣ ਅੰਬਾਲਾ ਦੇ ਸ: ਰਣਜੀਤ ਸਿੰਘ ਨੂੰ ਇਸ ਕਾਨੂੰਨ ਦੀ ਮਾਰ ਝੱਲਣੀ ਪਈ ਹੈ। ਪੱਗ ਤੋਂ ਬਿਨਾਂ ਫੋਟੋ ਖਿਚਾਉਣ ਤੋਂ ਨਾਂਹ ਕਰਨ ਦੀ ਉਨ੍ਹਾਂ ਨੂੰ ਕੀਮਤ ਤਾਰਨੀ ਪਈ ਹੈ। ਇਹ ਫੋਟੋ ਉਨ੍ਹਾਂ ਦੇ ਸ਼ਰਨਾਰਥੀ ਵਾਲੇ ਪਛਾਣ-ਪੱਤਰ ਤੇ ਲੱਗਣੀ ਸੀ। 65 ਸਾਲ ਤੋਂ ਵੱਧ ਉਮਰ ਦੇ ਹੋਣ ਕਾਰਨ ਉਹ ਵੱਖ-ਵੱਖ ਕਿਸਮਾਂ ਦੇ ਗੁਜ਼ਾਰਾ ਭੱਤੇ ਦੇ ਹੱਕਦਾਰ ਹਨ। ਹੁਣ ਉਹ ਫਰਾਂਸ ਸਰਕਾਰ ਨਾਲ ਕਾਨੂੰਨੀ ਲੜਾਈ ਵਿਚ ਪੈ ਗਏ ਹਨ।

ਫਰਾਂਸੀਸੀ ਅਧਿਕਾਰੀ ਕਈ ਮਹੀਨੇ ਉਨ੍ਹਾਂ ਨੂੰ ਕਹਿੰਦੇ ਰਹੇ ਕਿ ਉਹ ਆਪਣਾ ਕਾਰਡ ਨਵਿਆ ਲੈਣ। ਫਰਾਂਸੀਸੀ ਅਧਿਕਾਰੀ ਇਸ ਗੱਲ 'ਤੇ ਅੜੇ ਹੋਏ ਹਨ ਕਿ ਪਛਾਣ-ਪੱਤਰ ਲਈ ਫੋਟੋ ਖਿਚਵਾਉਣ ਸਮੇਂ ਉਨ੍ਹਾਂ ਨੂੰ ਪੱਗ ਲਾਹੁਣੀ ਹੀ ਪਵੇਗੀ। ਉਨ੍ਹਾਂ ਨੇ ਇਹ ਗੱਲ ਮੰਨਣ ਤੋਂ ਨਾਂਹ ਕਰ ਦਿੱਤੀ। ਕੁਝ ਸਾਲ ਉਡੀਕਣ ਤੋਂ ਬਾਅਦ ਸਰਕਾਰ ਨੇ ਉਨ੍ਹਾਂ ਦਾ ਸਮਾਜਿਕ ਸੁਰੱਖਿਆ ਭੱਤਾ ਬੰਦ ਕਰ ਦਿੱਤਾ। (ਪੰਜਾਬੀ ਟ੍ਰਿਬਿਊਨ)

### *ਕੇਂਦਰ ਵਲੋਂ ਨੈਸ਼ਨਲ ਇੰਸਟੀਚਿਊਟ ਆਫ਼ ਗੁਰੂ ਗ੍ਰੰਥ ਸਟੱਡੀਜ਼ ਲਈ 24 ਕਰੋੜ ਰੁਪਏ ਮਨਜ਼ੂਰ*

ਅੰਮ੍ਰਿਤਸਰ, 21 ਫਰਵਰੀ—ਭਾਰਤ ਸਰਕਾਰ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਨੈਸ਼ਨਲ ਇੰਸਟੀਚਿਊਟ ਆਫ ਗੁਰੂ ਗ੍ਰੰਥ ਸਟੱਡੀਜ਼ ਸਥਾਪਿਤ ਕਰ ਦਿੱਤੀ ਹੈ। ਇਸ ਸੰਸਥਾ ਦੀ ਪ੍ਰਵਾਨਗੀ ਸਿਧਾਂਤਕ ਤੌਰ ਤੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵਲੋਂ ਮਿਲ ਚੁੱਕੀ ਹੈ ਤੇ ਕੇਂਦਰ ਸਰਕਾਰ ਨੇ ਇਸ ਕੌਮੀ ਸੰਸਥਾ ਦੀ ਸਥਾਪਤੀ ਲਈ 24 ਕਰੋੜ ਰੁਪਏ ਦੀ ਵੱਡੀ ਰਕਮ ਮਨਜ਼ੂਰ ਕਰ ਦਿੱਤੀ ਹੈ। ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐਸ. ਪੀ. ਸਿੰਘ ਨੇ ਦੱਸਿਆ ਕਿ ਇਹ ਵਿਸ਼ਵ ਦੀ ਆਪਣੇ-ਆਪ ਵਿਚ ਇਕ ਵਿਲੱਖਣ ਤੇ ਖੁਦਮੁਖਤਾਰ ਸੰਸਥਾ ਹੋਵੇਗੀ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਮੁਖੀ ਅਧਿਐਨ ਕੀਤਾ ਜਾਵੇਗਾ। (ਅਜੀਤ)

### *ਅਮਰੀਕੀ ਖ਼ੁਫ਼ੀਆ ਏਜੰਸੀ ਐਫ. ਬੀ. ਆਈ. ਵਿਚ ਹੁਣ ਪਗੜੀਧਾਰੀ ਸਿੱਖ ਵੀ ਸ਼ਾਮਿਲ ਹੋਣਗੇ*

ਜਲੰਧਰ, 16 ਫਰਵਰੀ—ਪੰਜਾਬੀਆਂ ਨੇ ਕਦੇ ਸੋਚਿਆ ਸੀ ਕਿ ਉਹ ਕਦੇ ਅਮਰੀਕਾ ਦੀ ਸਭ ਤੋਂ ਵੱਡੀ ਖ਼ੁਫ਼ੀਆ ਏਜੰਸੀ ਫੈਡਰਲ ਬਿਊਰੋ ਆਫ਼ ਇਨਵੈਸਟੀਗੇਸ਼ਨ ਦੇ ਏਜੰਟ ਬਣ ਸਕਣਗੇ? ਹਾਂ ਇਹ ਗੱਲ ਸੱਚ ਹੈ ਕਿ ਹੁਣ ਸੋਹਣੀਆਂ ਪੱਗਾਂ ਅਤੇ ਦਾੜ੍ਹੀ ਮੁੱਛਾਂ ਵਾਲੇ ਸਿੱਖ ਫੈਡਰਲ ਬਿਊਰੋ ਆਫ਼ ਇਨਵੈਸਟੀਗੇਸ਼ਨ ਏਜੰਸੀ 'ਚ ਏਜੰਟ ਦਿਸਿਆ ਕਰਨਗੇ ਕਿਉਂਕਿ ਪਹਿਲਾਂ ਮੋਨੇ ਗੋਰੇ ਹੀ ਏਜੰਟ ਹੁੰਦੇ ਸਨ। ਅਮਰੀਕਾ ਦੇ ਟੀ. ਵੀ. ਚੈਨਲਾਂ ਤੇ ਐਫ. ਬੀ. ਆਈ. ਦੀ ਨਵੀਂ ਭਰਤੀ ਲਈ ਇਕ ਪਗੜੀਧਾਰੀ ਸਿੱਖ ਐਡ (ਮਸ਼ਹੂਰੀ) ਕਰਦਾ ਨਜ਼ਰ ਆਉਂਦਾ ਵੇਖ ਕੇ ਅਮਰੀਕਾ ਦੇ ਵੱਖ-ਵੱਖ ਸੰਗਠਨਾਂ ਨੇ ਐਫ. ਬੀ. ਆਈ. ਦੀ ਇਸ ਨੀਤੀ ਦਾ ਸਵਾਗਤ ਕੀਤਾ ਕਿ ਸਿੱਖਾਂ ਦੇ ਐਫ. ਬੀ. ਆਈ. 'ਚ ਭਰਤੀ ਹੋਣ ਨਾਲ ਸਿੱਖਾਂ ਦਾ ਅਕਸ ਵਧੀਆ ਬਣੇਗਾ ਕਿਉਂਕਿ 9 ਅਤੇ 11 ਸਤੰਬਰ ਦੇ ਹਮਲਿਆਂ ਤੋਂ ਬਾਅਦ ਅਮਰੀਕਾ 'ਚ ਸਿੱਖਾਂ 'ਤੇ ਅਰਬ ਲੋਕਾਂ ਚੋਂ ਸਮਝ ਕੇ ਕਈ ਥਾਂਈਂ ਹਮਲੇ ਹੋਏ ਸਨ। (ਅਜੀਤ)

### *ਸ਼੍ਰੋਮਣੀ ਕਮੇਟੀ ਦੀਆਂ ਸੰਸਥਾਵਾਂ 'ਚ ਸਿੱਖ ਵਿਦਿਆਰਥੀਆਂ ਲਈ ਜ਼ਾਬਤਾ ਲਾਗੂ*

ਅੰਮ੍ਰਿਤਸਰ, 23 ਫਰਵਰੀ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਖਾਲਸਾ ਕਾਲਜ ਦੇ ਸਾਲਾਨਾ ਇਨਾਮ ਵੰਡ ਸਮਾਰੋਹ ਦੌਰਾਨ ਕਿਹਾ ਕਿ ਕਮੇਟੀ ਦੀਆਂ ਵਿਦਿਅਕ ਸੰਸਥਾਵਾਂ ਦੇ ਵਿਦਿਆਰਥੀ ਸਮਾਜ ਵਿਚ ਸਿੱਖੀ ਸਰੂਪ ਦੇ ਮਾਡਲ ਵਜੋਂ ਭੂਮਿਕਾ ਨਿਭਾਉਣ।

ਉਨ੍ਹਾਂ ਕਿਹਾ ਕਿ ਜਿਹੜੇ ਸਿੱਖ ਵਿਦਿਆਰਥੀ ਕਮੇਟੀ ਦੀਆਂ ਵਿਦਿਅਕ ਸੰਸਥਾਵਾਂ ਵਿਚ ਵਿੱਦਿਆ ਪ੍ਰਾਪਤ ਕਰਦੇ ਹਨ ਉਨ੍ਹਾਂ ਲਈ ਸਿੱਖੀ ਸਰੂਪ ਵਿਚ ਰਹਿਣਾ ਲਾਜ਼ਮੀ ਕਰਾਰ ਦੇ ਦਿੱਤਾ ਗਿਆ ਹੈ। ਉਨ੍ਹਾਂ ਵਿਦਿਆਰਥੀਆਂ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਜਿਹੜੇ ਪਤਿਤ ਹਨ, ਉਹ ਸਿੱਖੀ ਸਰੂਪ ਧਾਰਨ ਕਰਨ।

### ਹਰਿਮੰਦਰ ਸਾਹਿਬ ਲਈ 'ਗੋਲਡਨ ਟੈਂਪਲ' ਸ਼ਬਦ ਵਰਤਣ 'ਤੇ ਪਾਬੰਦੀ ਲਾਗੂ

ਚੰਡੀਗੜ੍ਹ, 1 ਮਾਰਚ—ਹਰਿਮੰਦਰ ਸਾਹਿਬ ਲਈ ਅੱਜ ਤੋਂ ਸ਼ਬਦ 'ਗੋਲਡਨ ਟੈਂਪਲ' ਵਰਤਣ 'ਤੇ ਮਨਾਹੀ ਲਾਗੂ ਹੋ ਗਈ ਹੈ। ਜਾਣਕਾਰੀ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਮੂਹ ਗੁਰਦੁਆਰਿਆਂ ਦੇ ਮੈਨੇਜਰਾਂ ਨੂੰ ਹਦਾਇਤਾਂ ਕੀਤੀਆਂ ਹਨ ਕਿ 28 ਫਰਵਰੀ ਤੋਂ ਬਾਅਦ ਲੈਟਰ ਪੈਡ, ਬੋਰਡ ਜਾਂ ਕਿਸੇ ਦਫ਼ਤਰੀ ਵਰਤੋਂ ਸਮੇਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਥਾਂ ਗੋਲਡਨ ਟੈਂਪਲ ਕਦਾਚਿਤ ਨਾ ਵਰਤਿਆ ਜਾਵੇ। ਨਾਲ ਹੀ ਚਿਤਾਵਨੀ ਦਿੱਤੀ ਹੈ ਕਿ ਇਸ ਆਦੇਸ਼ ਦੀ ਪਾਲਣਾ ਨਾ ਕਰਨ ਵਾਲੇ ਵਿਰੁੱਧ ਸਖਤ ਐਕਸ਼ਨ ਲਿਆ ਜਾਵੇਗਾ।

### ਸ਼੍ਰੋਮਣੀ ਕਮੇਟੀ ਵਲੋਂ ਯੂਨੈਸਕੋ ਨੂੰ ਵਿਸ਼ਵ ਵਿਰਾਸਤ ਦਰਜੇ ਬਾਰੇ ਐਲਾਨ ਰੋਕਣ ਦੀ ਬੇਨਤੀ

ਅੰਮ੍ਰਿਤਸਰ, 1 ਮਾਰਚ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਯੂਨੈਸਕੋ ਨੂੰ ਪੱਤਰ ਲਿਖ ਕੇ ਕਿਹਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਵਿਸ਼ਵ ਵਿਰਾਸਤ ਦਾ ਦਰਜਾ ਦੇਣ ਸਬੰਧੀ ਅਜੇ ਕੋਈ ਐਲਾਨ ਨਾ ਕਰੇ ਕਿਉਂਕਿ ਕੁਝ ਸਿੱਖ ਵਿਦਵਾਨਾਂ ਵਲੋਂ ਇਸ ਸਬੰਧੀ ਉਠਾਏ ਜਾ ਰਹੇ ਸ਼ੰਕਿਆਂ ਨੂੰ ਦੂਰ ਕਰਨ ਲਈ ਇਕ ਪੰਜ ਮੈਂਬਰੀ ਕਮੇਟੀ ਚਿੱਠੀ ਦਾ ਅਧਿਐਨ ਕਰ ਰਹੀ ਹੈ। ਇਹ ਕਮੇਟੀ ਯੂਨੈਸਕੋ ਨੂੰ ਭੇਜੀ ਜਾਣ ਵਾਲੀ ਚਿੱਠੀ ਦਾ ਅਧਿਐਨ ਕਰਨ ਮਗਰੋਂ ਆਪਣੀ ਰਿਪੋਰਟ ਦੇਵੇਗੀ।

### ਇਮਾਨਦਾਰੀ ਦੀ ਨਵੀਂ ਮਿਸਾਲ ਦਿੱਤੀ ਵਿਦਿਆਰਥੀ ਬਲਵਿੰਦਰ ਸਿੰਘ ਨੇ

ਅਨੰਦਪੁਰ ਸਾਹਿਬ, 9 ਫਰਵਰੀ—ਸ੍ਰੀ ਅਨੰਦਪੁਰ ਸਾਹਿਬ ਵਿਚ ਇਮਾਨਦਾਰੀ ਦੀ ਇਕ ਮਿਸਾਲ ਉਸ ਸਮੇਂ ਮਿਲੀ ਜਦੋਂ ਇਕ ਗਰੀਬ ਬਜ਼ੁਰਗ ਦੇ ਗੁੰਮ ਹੋਏ ਪੰਜ ਹਜ਼ਾਰ ਰੁਪਏ **ਸਿੱਖ ਮਿਸ਼ਨਰੀ ਕਾਲਜ ਸ੍ਰੀ ਅਨੰਦਪੁਰ ਸਾਹਿਬ ਦੇ ਇਕ ਵਿਦਿਆਰਥੀ ਨੇ ਉਸ ਨੂੰ ਲੱਭ ਕੇ ਦੇ ਦਿੱਤੇ।** ਇਸ ਸਬੰਧ ਵਿਚ ਮਿਲੀ ਜਾਣਕਾਰੀ ਦੇ ਮੁਤਾਬਿਕ ਪਤਾ ਲੱਗਾ ਹੈ ਕਿ ਇਹ ਘਟਨਾ ਉਸ ਸਮੇਂ ਹੋਈ ਜਦੋਂ ਉਥੋਂ ਦੇ ਇਕ ਹਸਪਤਾਲ ਦੇ ਨੇੜੇ ਕੁਨਰ ਮੈਡੀਕਲ ਸਟੋਰ ਤੋਂ ਇਕ ਬਜ਼ੁਰਗ ਦਵਾਈ ਲੈਣ ਲਈ ਆਇਆ ਤੇ ਉਸ ਨੇ ਉਸ ਮੈਡੀਕਲ ਸਟੋਰ ਤੋਂ ਇਕ ਹਜ਼ਾਰ ਰੁਪਏ ਦੀ ਦਵਾਈ ਲਈ। ਤੇ ਦਵਾਈ ਦੇ ਪੈਸੇ ਦੇਣ ਲੱਗਿਆਂ ਉਸ ਦੇ 5000 ਰੁਪਏ ਉਥੇ ਡਿੱਗ ਪਏ ਜੋ ਕਿ ਇਥੋਂ ਦੇ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਬਲਵਿੰਦਰ ਸਿੰਘ ਨੂੰ ਮਿਲ ਗਏ। ਉਸ ਨੇ ਉਥੋਂ ਪੈਸੇ ਚੁੱਕ ਕੇ ਸਾਰਿਆਂ ਨੂੰ ਪੁੱਛਿਆ ਕਿ ਇਹ ਰੁਪਏ ਕਿਸਦੇ ਹਨ। ਜਦੋਂ ਕੋਈ ਨਹੀਂ ਆਇਆ ਤਾਂ ਉਸ ਦੇ ਅਚਾਨਕ ਹੀ ਧਿਆਨ ਵਿਚ ਆਇਆ ਕਿ ਜਿਹੜਾ ਬਜ਼ੁਰਗ ਇਥੋਂ ਹੁਣੇ ਹੀ ਦਵਾਈ ਲੈ ਕੇ ਗਿਆ ਹੈ ਸ਼ਾਇਦ ਇਹ ਪੈਸੇ ਉਸਦੇ ਹੋਣਗੇ ਕਿਉਂਕਿ ਉਹ ਦਵਾਈ ਲੈ ਕੇ ਸਿਵਲ ਹਸਪਤਾਲ ਨੂੰ ਗਿਆ ਹੈ। ਕਾਫ਼ੀ ਸਮਾਂ ਉਸ ਬਜ਼ੁਰਗ ਨੂੰ ਲੱਭਣ ਤੋਂ ਬਾਅਦ ਜਦੋਂ ਉਹ ਬਜ਼ੁਰਗ ਮਿਲਿਆ ਤਾਂ ਉਸ ਨੂੰ ਪੈਸਿਆਂ ਬਾਰੇ ਪੁੱਛਿਆ, ਉਸਨੇ ਜਲਦੀ-ਜਲਦੀ ਆਪਣੀ ਜੇਬ ਦੇਖੀ ਤਾਂ ਉਹ ਕਹਿਣ ਲੱਗਾ ਕਿ ਮੇਰੀ ਜੇਬ ਵਿਚ 5000 ਰੁਪਏ ਸਨ ਜੋ ਕਿਤੇ ਡਿੱਗ ਪਏ ਸਨ। ਉਸ ਨੇ ਆਪਣੇ ਰੁਪਿਆਂ ਦੀ ਪਹਿਚਾਣ ਦੱਸੀ ਜਿਸ ਤੋਂ ਬਾਅਦ ਉਸ ਨੂੰ ਰੁਪਏ ਦੇ ਦਿੱਤੇ। ਉਸ ਨੇ ਪ੍ਰਮਾਤਮਾ ਦਾ ਧੰਨਵਾਦ ਕੀਤਾ ਤੇ ਵਿਦਿਆਰਥੀ ਨੂੰ ਅਸ਼ੀਰਵਾਦ ਦਿੰਦੇ ਹੋਏ ਕਿਹਾ ਕਿ ਇਹ ਪੈਸੇ ਉਹ ਆਪਣੇ ਰਿਸ਼ਤੇਦਾਰ ਦੇ ਇਲਾਜ ਲਈ ਲੈ ਕੇ ਆਇਆ ਸੀ। •

## ਸਰਗਰਮੀਆਂ

**ਸਰਕਲ ਹੁਸ਼ਿਆਰਪੁਰ :** ਹੁਸ਼ਿਆਰਪੁਰ-ਨਵਾਂ ਸ਼ਹਿਰ ਜ਼ੋਨ ਵਲੋਂ 26 ਜਨਵਰੀ 2005 ਨੂੰ ਗੁਰਮਤਿ ਚੇਤਨਾ ਸੈਮੀਨਾਰ ਗੁਰਦੁਆਰਾ ਸਾਹਿਬਜ਼ਾਦਾ ਅਜੀਤ ਸਿੰਘ, ਹੁਸ਼ਿਆਰਪੁਰ ਵਿਖੇ ਕਰਵਾਇਆ ਗਿਆ ਜਿਸ ਵਿਚ ਸ: ਨਛੱਤਰ ਸਿੰਘ ਨੇ 'ਗੁਰਬਾਣੀ ਦੀ ਰੋਸ਼ਨੀ ਵਿਚ ਵਹਿਮ ਭਰਮ ਦਾ ਖੰਡਨ', ਪ੍ਰਿੰ. ਧਰਮ ਸਿੰਘ ਜੀ ਕਲਗੀਧਰ ਵਿਦਿਆਲਾ ਕਾਨ੍ਹਪੁਰ ਖੂਹੀ ਵਾਲਿਆਂ ਨੇ ਬਾਣੀ ਗੁਰੂ, ਗੁਰੂ ਹੈ ਬਾਣੀ, ਬੀਬੀ ਰੁਪਿੰਦਰ ਕੌਰ ਨੇ ਗੁਰਬਾਣੀ ਦੀ ਰੌਸ਼ਨੀ ਵਿਚ ਸੁੰਦਰਤਾ, ਗਿਆਨੀ ਅਮਨਦੀਪ ਸਿੰਘ ਚੰਡੀਗੜ੍ਹ ਵਾਲਿਆਂ ਨੇ 'ਗੁਰਬਾਣੀ ਅਤੇ ਵਿਗਿਆਨ', ਸ. ਦਵਿੰਦਰ ਸਿੰਘ ਐਕਸੀਅਨ ਨੇ 'ਗੁਰਬਾਣੀ ਵਿਚ ਸਰਬ ਸਾਂਝੀਵਾਲਤਾ ਦੇ ਉਪਦੇਸ਼', ਗਿਆਨੀ ਹਰਬੰਸ ਸਿੰਘ 'ਤੇਗ' ਨੇ 'ਸਿੱਖ ਸ਼ਹੀਦੀ ਪਰੰਪਰਾ' ਅਤੇ ਸ. ਪਰਮਜੀਤ ਸਿੰਘ ਚੰਡੀਗੜ੍ਹ, ਵਾਲਿਆਂ ਨੇ ਤ੍ਰੈ-ਸ਼ਤਾਬਦੀ ਤੇ ਇਕ ਸਰਵੇਖਣ ਅਤੇ ਸੇਧ ਲੈਣ ਦੀ ਲੋੜ, ਵਿਸ਼ਿਆਂ ਤੇ ਗੁਰਬਾਣੀ ਦੀ ਰੋਸ਼ਨੀ ਵਿਚ ਗੁਰਮਤਿ ਵਿਚਾਰ ਸਾਂਝੇ ਕੀਤੇ। ਇਸ ਮੌਕੇ ਇਲਾਕੇ ਦੇ ਗੁਰਸਿੱਖ ਖਿਡਾਰੀਆਂ, ਡਾਕਟਰਾਂ, ਅਧਿਆਪਕਾਂ ਅਤੇ ਹੋਰ ਗੁਰਸਿੱਖ ਸ਼ਖਸੀਅਤਾਂ ਨੂੰ ਸਨਮਾਨਿਤ ਕੀਤਾ ਗਿਆ।

**ਸਰਕਲ ਸਮਾਧ ਭਾਈ :** ਸਰਕਲ ਵਲੋਂ 9 ਜਨਵਰੀ ਨੂੰ ਮੋਗਾ ਜ਼ੋਨ ਦੀ ਸਹਾਇਤਾ ਨਾਲ ਸਮਾਧ ਭਾਈ ਦੇ ਗੁਰਦੁਆਰਾ ਪਾਤਸ਼ਾਹੀ ਛੇਵੀਂ ਵਿਖੇ ਇਕ ਧਾਰਮਿਕ ਸਮਾਗਮ ਕਰਵਾਇਆ ਗਿਆ ਜਿਸ ਵਿਚ ਬੱਚਿਆਂ ਦੇ ਲੈਕਚਰ ਅਤੇ ਕਵਿਤਾਵਾਂ ਤੋਂ ਇਲਾਵਾ ਵੱਖ-ਵੱਖ ਸਰਕਲਾਂ ਤੋਂ ਆਏ ਮਿਸ਼ਨਰੀ ਵੀਰਾਂ ਨੇ ਲੈਕਚਰ ਦਿੱਤੇ। ਸਾਰੇ ਪ੍ਰੋਗਰਾਮ ਦੀ ਪਿੰਡ ਦੀ ਸੰਗਤ ਵੱਲੋਂ ਬੜੀ ਪ੍ਰਸ਼ੰਸਾ ਕੀਤੀ ਗਈ। ਲੰਗਰ ਦੀ ਸੇਵਾ ਵੀ ਪਿੰਡ ਦੀਆਂ ਸੰਗਤਾਂ ਵਲੋਂ ਕੀਤੀ ਗਈ ਅਤੇ ਗੁਰਦੁਆਰਾ ਸਾਹਿਬ ਦੀ ਲੋਕਲ ਕਮੇਟੀ ਵਲੋਂ ਬੱਚਿਆਂ ਨੂੰ ਉਤਸ਼ਾਹਿਤ ਕਰਨ ਲਈ ਟਰਾਫੀਆਂ ਦਿੱਤੀਆਂ ਗਈਆਂ। ਇਹ ਸਮਾਗਮ ਇਸ ਇਲਾਕੇ ਦਾ ਪਹਿਲਾ ਸਮਾਗਮ ਸੀ ਜੋ ਕਿ ਆਕਰਸ਼ਕ ਸਮਾਗਮ ਹੋ ਨਿੱਬੜਿਆ।

**ਸਰਕਲ ਕੰਦੋਵਾਲੀ :** ਸਰਕਲ ਵਲੋਂ ਪਿੰਡ ਕੋਲਮਾਹਲ ਵਿਖੇ ਘਰ-ਘਰ ਜਾ ਕੇ ਧਾਰਮਿਕ ਲਿਟਰੇਚਰ ਵੰਡਿਆ ਗਿਆ ਅਤੇ ਮੈਗਜ਼ੀਨ ਬੁੱਕ ਕੀਤੇ ਗਏ। ਸ਼ਾਮ ਨੂੰ ਗੁਰਮਤਿ ਸਮਾਗਮ ਕੀਤਾ ਗਿਆ। ਉਪਰੰਤ ਮਿਸ਼ਨਰੀ ਵੀਰਾਂ, ਭੈਣਾਂ ਅਤੇ ਬੱਚਿਆਂ ਵਲੋਂ ਲੈਕਚਰ ਅਤੇ

ਕਵਿਤਾਵਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਗਿਆ।

**ਲੁਧਿਆਣਾ ਸਰਕਲ :** ਸਿੱਖ ਮਿਸ਼ਨਰੀ ਪਬਲਿਕ ਸਕੂਲ ਲੁਧਿਆਣਾ ਵਿਖੇ 22 ਜਨਵਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਪੁਰਬ ਤੇ ਸਲਾਨਾ ਇਨਾਮ ਵੰਡ ਸਮਾਗਮ ਮਨਾਇਆ ਗਿਆ। ਵਿਦਿਆਰਥੀਆਂ ਨੇ ਲੈਕਚਰ, ਸ਼ਬਦ ਕੀਰਤਨ ਤੇ ਕਵਿਤਾਵਾਂ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿੱਖਿਆਵਾਂ ਤੇ ਚਾਨਣਾ ਪਾਇਆ। ਚੇਅਰਮੈਨ ਸ: ਹਰਿਭਜਨ ਸਿੰਘ ਜੀ ਨੇ ਆਪਣੇ ਲੈਕਚਰ ਵਿਚ ਵਿਦਿਆਰਥੀਆਂ ਅਤੇ ਸਮੂਹ ਸੰਗਤ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਦੱਸੀਆਂ ਗਈਆਂ ਲੀਹਾਂ ਤੇ ਚੱਲਣ ਲਈ ਪ੍ਰੇਰਿਆ। ਸਕੂਲ ਦੇ ਪ੍ਰਿੰਸੀਪਲ ਸ: ਇਕਬਾਲ ਸਿੰਘ ਜੀ ਨੇ ਸਕੂਲ ਦੀ ਸਾਲਾਨਾ ਰਿਪੋਰਟ ਪੜ੍ਹੀ। ਸਕੂਲ ਦੇ ਚੇਅਰਮੈਨ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੇ ਵਿਦਿਆਰਥੀਆਂ ਨੂੰ ਅਕਾਦਮਿਕ ਤੇ ਹੋਰ ਗਤੀਵਿਧੀਆਂ ਦੇ ਪਹਿਲੇ ਦਰਜੇ ਦੇ 215 ਇਨਾਮ ਵੰਡੇ।

**ਸਰਕਲ ਸ੍ਰੀ ਅਨੰਦਪੁਰ ਸਾਹਿਬ :** ਸਰਕਲ ਵਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਦੇ 300 ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਸ਼ਹੀਦੀ ਹਫਤਾ ਮਨਾਉਂਦੇ ਹੋਏ 25-12-04 ਤੋਂ 27-12-04 ਨੂੰ ਵਿਸ਼ੇਸ਼ ਤੌਰ ਤੇ ਇਲਾਕੇ ਦੇ ਵੱਖ-ਵੱਖ ਪਿੰਡਾਂ ਅਤੇ ਨਗਰਾਂ ਵਿਚ ਲਗਭਗ 3500 ਘਰਾਂ ਵਿਚ ਜਾ ਕੇ ਫ੍ਰੀ ਲਿਟਰੇਚਰ ਪਹੁੰਚਾਇਆ ਗਿਆ ਅਤੇ 135 ਦੇ ਕਰੀਬ ਮੈਗਜ਼ੀਨ ਬੁੱਕ ਕੀਤੇ। ਸਰਕਲ ਵਲੋਂ ਅਨੰਦਪੁਰ ਸਾਹਿਬ ਤਹਿਸੀਲ ਵਿਚ ਆਉਂਦੇ ਪਿੰਡਾਂ ਵਿਚ ਪ੍ਰਚਾਰ ਮੁਹਿੰਮ ਤੇਜ਼ ਕਰਨ ਦਾ ਪ੍ਰੋਗਰਾਮ ਬਣਾਇਆ ਹੈ ਅਤੇ ਪਿੰਡਾਂ ਵਿਚ ਗੁਰਮਤਿ ਕਲਾਸਾਂ ਲਗਾਈਆਂ ਜਾਣਗੀਆਂ। ਸਰਕਲ ਵਲੋਂ 21 ਦਸੰਬਰ ਤੋਂ 24 ਦਸੰਬਰ 2004 ਤੱਕ ਅਨੰਦਪੁਰ ਸਾਹਿਬ ਤੇ ਨੰਗਲ ਇਲਾਕੇ ਦੇ ਸਾਰੇ ਸਿੱਖ ਸਕੂਲਾਂ ਦੇ ਅਸੈਂਬਲੀ ਸੈਸ਼ਨ ਦੌਰਾਨ ਜਾ ਕੇ ਵਿਦਿਆਰਥੀ ਅਤੇ ਵਿਦਿਆਰਥਣਾਂ ਕੋਲੋਂ ਅੱਠ-ਨੁਕਾਤੀ ਪ੍ਰਣ-ਪੱਤਰ ਭਰਵਾਇਆ ਗਿਆ ਜਿਸ ਪ੍ਰਣ-ਪੱਤਰ ਵਿਚ ਕੇਸਾਂ, ਦਸਤਾਰ, ਨਸ਼ੇ, ਮਾਤਾ ਪਿਤਾ ਤੇ ਅਧਿਆਪਕਾਂ ਦਾ ਸਤਿਕਾਰ, ਵੱਧ ਤੋਂ ਵੱਧ ਵਿੱਦਿਆ ਪ੍ਰਾਪਤੀ ਅਤੇ ਸ਼ਬਦ ਗੁਰੂ ਦੇ ਸਿਧਾਂਤ 'ਤੇ ਦ੍ਰਿੜ੍ਹ ਰਹਿਣ ਦਾ ਪ੍ਰਣ ਕਰਵਾਉਣਾ ਸੀ। 300 ਸਾਲਾ ਸ਼ਹੀਦੀ ਦਿਹਾੜੇ ਸਮੇਂ ਘੱਟੋ-ਘੱਟ 300 ਵਿਦਿਆਰਥੀਆਂ ਨੂੰ ਪ੍ਰਣ ਕਰਵਾਉਣ ਦਾ ਟੀਚਾ ਮਿਥਿਆ ਸੀ ਪਰ ਖੁਸ਼ੀ ਦੀ ਗੱਲ ਹੈ ਕਿ ਵੱਖ-ਵੱਖ ਸਕੂਲਾਂ ਦੇ 500 ਤੋਂ ਵੱਧ ਵਿਦਿਆਰਥੀਆਂ ਨੇ ਪ੍ਰਣ-ਪੱਤਰ ਭਰ ਕੇ ਦਿੱਤੇ। ਕਈ ਸਹਿਜਧਾਰੀ ਵਿਦਿਆਰਥੀਆਂ ਵਲੋਂ ਵੀ ਪ੍ਰਣ-ਪੱਤਰ ਭਰੇ ਗਏ।

**ਉਤਰਾਂਚਲ ਜ਼ੋਨ :** ਜ਼ੋਨ ਵਲੋਂ ਪਿੰਡ ਬਿਜਲੀ ਫਾਰਮ (ਬਿਲਾਸਪੁਰ) ਵਿਖੇ ਇਕ ਗੁਰਮਤਿ ਸਮਾਗਮ ਮਿਤੀ 12-1-05 ਨੂੰ ਕੀਤਾ ਗਿਆ ਜਿਸ ਵਿਚ ਕਾਲਜ ਦੇ ਮਿਸ਼ਨਰੀ ਵੀਰਾਂ ਨੇ ਕੀਰਤਨ ਅਤੇ ਲੈਕਚਰਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਸੰਗਤਾਂ ਨੂੰ ਕਾਲਜ ਨਾਲ ਜੋੜਨ ਅਤੇ ਧਰਮ ਪ੍ਰਚਾਰ ਵਿਚ ਆਈ ਖੜੋਤ ਨੂੰ ਦੂਰ ਕਰਨ ਲਈ ਵਿਚਾਰਾਂ ਕੀਤੀਆਂ।

13 ਜਨਵਰੀ ਨੂੰ ਗੁਰਦੁਆਰਾ ਸਿੰਘ ਸਭਾ, ਬਿਲਾਸਪੁਰ ਵਿਖੇ ਮਾਘੀ ਦੇ ਦਿਹਾੜੇ ਤੇ ਪ੍ਰੋਗਰਾਮ ਵਿਚ ਸ: ਮਨਮੋਹਨ ਸਿੰਘ ਪੁਣਛ ਵਾਲਿਆਂ ਨੂੰ ਵਿਸ਼ੇਸ਼ ਤੌਰ ਤੇ ਸੱਦਿਆ ਗਿਆ। ਇਸ ਮੌਕੇ ਤੇ ਸ: ਮਨਮੋਹਨ ਸਿੰਘ ਜੀ ਦੀ ਪ੍ਰੇਰਨਾ ਸਦਕਾ ਤਿੰਨ ਵਿਅਕਤੀਆਂ ਨੇ ਨਸ਼ੇ ਵਰਤਣ ਤੋਂ ਤੋਬਾ ਕੀਤੀ।

14 ਜਨਵਰੀ ਨੂੰ ਬਾਜ਼ਪੁਰ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਮਿਸ਼ਨਰੀ ਵੀਰਾਂ ਨੇ ਸੰਗਤਾਂ ਨੂੰ ਲੈਕਚਰ ਅਤੇ ਕੀਰਤਨ ਰਾਹੀਂ ਨਿਹਾਲ ਕੀਤਾ। ਲਿਟਰੇਚਰ ਸਟਾਲ ਲਗਾਇਆ ਗਿਆ ਅਤੇ ਮੈਗਜ਼ੀਨ ਵੀ ਬੁੱਕ ਕੀਤੇ ਗਏ। ਬਾਜ਼ਪੁਰ ਵਿਖੇ ਸਰਕਲ ਅਰੰਭ ਕਰਨ ਬਾਰੇ ਵੀ ਵਿਚਾਰਾਂ ਹੋਈਆਂ।

## ਚਨਾਲੋਂ ਵਿਖੇ ਸਰਕਲ ਇੰਚਾਰਜਾਂ ਦਾ ਦੂਜਾ ਦੋ ਰੋਜ਼ਾ ਕੈਂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦੇ ਪਸਾਰ ਅਤੇ ਪ੍ਰਚਾਰ ਦੇ ਅਤਿ ਲੋੜੀਂਦੇ ਕਾਰਜ ਨੂੰ ਹੋਰ ਚੰਗੇ ਢੰਗ ਨਾਲ ਕਰਨ ਲਈ, ਸਿੱਖ ਮਿਸ਼ਨਰੀ ਕਾਲਜ ਦੇ ਸਰਕਲ ਇੰਚਾਰਜਾਂ ਦਾ ਦੂਜਾ ਕੈਂਪ ਲਗਾਇਆ ਗਿਆ। ਸਿੱਖ ਮਿਸ਼ਨਰੀ ਕਾਲਜ ਦੇ ਗਿਆਨੀ ਦਿੱਤ ਸਿੰਘ ਸਿੱਖ ਮਿਸ਼ਨਰੀ ਟ੍ਰੇਨਿੰਗ ਸੈਂਟਰ ਵਿਚ 29 ਅਤੇ 30 ਜਨਵਰੀ ਨੂੰ ਆਯੋਜਿਤ ਇਸ ਵਿਸ਼ੇਸ਼ ਪ੍ਰੋਗਰਾਮ ਵਿਚ ਦੇਸ਼ ਦੇ ਵੱਖ-ਵੱਖ ਥਾਵਾਂ ਤੋਂ ਆਏ 24 ਮਿਸ਼ਨਰੀ ਵੀਰਾਂ ਅਤੇ ਭੈਣਾਂ ਨੇ ਵੱਡੀ ਦਿਲਚਸਪੀ ਅਤੇ ਸਰਗਰਮੀ ਨਾਲ ਹਿੱਸਾ ਲਿਆ।

ਇਸ ਦੋ ਦਿਨਾਂ ਦੇ ਕੈਂਪ ਵਿਚ ਸਵੇਰੇ 5 ਵਜੇ ਤੋਂ ਲੈ ਕੇ ਰਾਤ ਦੇ 10 ਵਜੇ ਤੱਕ ਪ੍ਰੋਗਰਾਮ ਚੱਲੇ। ਇਨ੍ਹਾਂ ਪ੍ਰੋਗਰਾਮਾਂ ਦੀ ਵਿਸ਼ੇਸ਼ਤਾ ਇਹ ਸੀ ਕਿ ਟ੍ਰੇਨਿੰਗ ਦੇ ਨਵੇਂ ਢੰਗਾਂ ਦੀ ਵਰਤੋਂ ਦਾ ਯਤਨ ਕੀਤਾ ਗਿਆ ਜੋ ਕਿ ਵੱਡਾ ਫਾਇਦੇਮੰਦ ਸਿੱਧ ਹੋਇਆ।

ਇਨ੍ਹਾਂ ਢੰਗਾਂ ਦੀਆਂ ਕੁਝ ਖਾਸ ਵਿਸ਼ੇਸ਼ਤਾਵਾਂ :

1. ਸਾਰੇ ਵੀਰਾਂ-ਭੈਣਾਂ ਦੀ ਟ੍ਰੇਨਿੰਗ ਪ੍ਰੋਗਰਾਮ ਵਿਚ ਹਿੱਸੇਦਾਰੀ ਨੂੰ ਯਕੀਨੀ ਬਣਾਉਣ ਲਈ ਕੁਝ 'ਗਰੁੱਪ ਵਰਕ' ਕਰਵਾਏ ਗਏ।
2. ਸਿੱਖਣ ਨੂੰ ਸੌਖਾ ਬਣਾਉਣ ਲਈ 'ਮਲਟੀ ਮੀਡੀਆ' ਦੀ ਵਰਤੋਂ ਕੀਤੀ ਗਈ।
3. ਟੀਮ ਭਾਵਨਾ ਨੂੰ ਸਮਝਣ ਅਤੇ ਜਾਗ੍ਰਿਤ ਕਰਨ ਲਈ ਪ੍ਰਬੰਧਕੀ ਖੇਤਰਾਂ ਦੀ ਵਰਤੋਂ ਕੀਤੀ ਗਈ।
4. ਟ੍ਰੇਨਿੰਗ ਤੋਂ ਬਾਅਦ ਸਿੱਖੀਆਂ ਗਈਆਂ ਚੀਜ਼ਾਂ ਨੂੰ ਅਮਲੀ ਰੂਪ ਦੇਣ ਲਈ, ਪ੍ਰੋਗਰਾਮ ਦੇ ਅੰਤ ਵਿਚ ਇਕ 'ਐਕਸ਼ਨ ਪਲੈਨ' ਵੀ ਬਣਾਇਆ ਗਿਆ।

ਇਨ੍ਹਾਂ ਟ੍ਰੇਨਿੰਗਾਂ ਦੀ ਸਫ਼ਲਤਾ ਨੂੰ ਦੇਖਦੇ ਹੋਏ ਆਉਂਦੇ ਸਮੇਂ ਵਿਚ ਕਾਲਜ ਵਲੋਂ ਨਵੀਂ ਟ੍ਰੇਨਿੰਗ ਪ੍ਰਤੀ ਕੁਝ ਹੋਰ ਟ੍ਰੇਨਿੰਗ ਪ੍ਰੋਗਰਾਮ ਉਲੀਕੇ ਜਾਣਗੇ। •

# ਖਾਲਸੇ ਦੀ ਸੂਰਮਗਤੀ-ਗ਼ੈਰ-ਸਿੱਖਾਂ ਦੀ ਜ਼ਬਾਨੀ-I

—ਡਾ: ਹਰਚੰਦ ਸਿੰਘ ਸਰਹਿੰਦੀ*

ਪ੍ਰੋ. ਮੋਹਨ ਸਿੰਘ ਆਪਣੀ ਇਕ ਕਵਿਤਾ ਵਿਚ ਪੁੱਛਦੇ ਹਨ : ਉਹ ਕਿਹੜਾ ਬੂਟਾ ਏ ? ਹਰ ਥਾਂ ਜੋ ਪਲਦਾ ਏ।...ਜਿੰਨਾ ਵੀ ਛਾਂਗ ਦਈਏ ਓਨਾ ਹੀ ਫਲਦਾ ਏ। ਇਸ ਸਵਾਲ ਦਾ ਸਿੱਧਾ ਜਵਾਬ ਹੈ : ਸਿੱਖੀ ਦਾ ਬੂਟਾ। ਅਠ੍ਹਾਰਵੀਂ ਸਦੀ ਵਿਚ ਮੁਗ਼ਲਾਂ ਨੇ ਇਸ ਬੂਟੇ ਦੀ ਬੜੀ ਬੇਰਹਿਮੀ ਨਾਲ ਛੰਗਾਈ ਕੀਤੀ, ਪਰ ਇਹ ਛੰਗਾਈ, ਇਤਿਹਾਸ ਗਵਾਹ ਹੈ, ਇਸ ਬੂਟੇ ਨੂੰ ਬਹੁਤ ਰਾਸ ਆਈ। ਇਸ ਨੇ ਖ਼ੂਬ ਲਗਰਾਂ ਛੱਡੀਆਂ ਅਤੇ ਦੂਣ-ਸਵਾਇਆ ਹੋਇਆ—'ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ, ਜਿਉਂ-ਜਿਉਂ ਸਾਨੂੰ ਵੱਢਦਾ ਅਸੀਂ ਦੂਣ-ਸਵਾਏ ਹੋਏ।" ਸੱਚ ਤਾਂ ਇਹ ਹੈ ਕਿ ਇਸ ਛੰਗਾਈ ਨੇ ਸਿੱਖੀ ਦੇ ਬੂਟੇ ਦਾ ਮੂੰਹ-ਮੁਹਾਂਦਰਾ ਸਿਰਜਿਆ। ਦੇਸ਼ਾਂ-ਪ੍ਰਦੇਸ਼ਾਂ 'ਚ ਇਸ ਬੂਟੇ ਦੀਆਂ ਪਲਰ ਰਹੀਆਂ ਸ਼ਾਖ਼ਾਂ, ਇਸ ਤੱਥ ਦੀ ਗਵਾਹੀ ਭਰਦੀਆਂ ਹਨ ਕਿ ਇਸ ਬੂਟੇ ਨੂੰ ਜਿਥੇ ਵੀ ਲਾ ਦੇਈਏ ਉਥੇ ਹੀ ਪਲਦਾ ਏ। ਇਹ ਗੱਲ ਵੱਖਰੀ ਹੈ ਕਿ ਸਿੱਖੀ ਦੇ ਬੂਟੇ ਦਾ ਬਹੁ-ਵਿਸਥਾਰ ਆਮ ਤੌਰ 'ਤੇ ਸਾਡੀਆਂ ਨਜ਼ਰਾਂ ਤੋਂ ਓਹਲੇ ਰਹਿ ਜਾਂਦਾ ਹੈ।

ਸਿੱਖੀ ਵਿਚ ਬਹੁਤ ਡੂੰਘਾ ਮਨੁੱਖਵਾਦੀ ਸੰਕਲਪ ਹੈ। ਇਸ ਨੇ ਜਿੱਥੇ ਸਮੁੱਚੀ ਮਾਨਵਤਾ ਦਾ ਭਲਾ ਮੰਗਿਆ ਹੈ, ਉਥੇ ਇਕ ਚੰਗਾ ਮਨੁੱਖ ਬਣਨ ਨੂੰ ਸਭ ਤੋਂ ਵੱਧ ਅਹਿਮੀਅਤ ਦਿੱਤੀ ਹੈ। ਸਿੱਖੀ ਵਿਚ ਮਨੁੱਖੀ ਅਧਿਕਾਰਾਂ ਦੀ ਪਰੰਪਰਾ ਮੁੱਢ ਤੋਂ ਹੀ ਚਲੀ ਆ ਰਹੀ ਹੈ—"ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥" ਸਿੱਖ ਮਿਸਲਾਂ ਵੇਲੇ, ਯਾਨੀ ਜਦੋਂ ਬਾਬਰ ਕਿਆਂ ਨੂੰ ਬਾਬੇ ਕਿਆਂ ਅੱਗੇ ਝੁਕਣਾ ਪਿਆ, ਸਿੱਖਾਂ ਦਾ ਅਕਸ ਆਮ ਜਨਤਾ ਵਿਚ ਮਨੁੱਖੀ ਅਧਿਕਾਰਾਂ ਦੇ ਰਾਖਿਆਂ ਦਾ ਹੀ ਸੀ। ਸਿੱਖ ਇਤਿਹਾਸ ਦੇ ਇਸ ਸੁਨਹਿਰੀ ਕਾਲ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੇ ਸ਼ਿਕਾਰ ਹਿੰਦੂ, ਸਿੱਖ ਅਤੇ ਇਥੋਂ ਤੱਕ ਕਿ ਮੁਸਲਮਾਨ ਵੀ ਸਹਾਇਤਾ ਲਈ ਅਕਸਰ ਸਿੱਖਾਂ ਵੱਲ ਹੀ ਵੇਖਦੇ ਸਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖ ਧਰਮ ਨੇ ਇਕ ਤਿੱਖਾ ਮੋੜ ਕੱਟਿਆ—ਗੁਰਬਾਣੀ ਯੁੱਗ ਦੇ ਨਾਲ-ਨਾਲ ਕੁਰਬਾਨੀ ਯੁੱਗ ਨੂੰ ਜਨਮ ਦਿੱਤਾ। ਅਤੇ ਫਿਰ ਸ਼ਹਾਦਤਾਂ ਦੀਆਂ ਉਪਰੋਂ-ਥੱਲੀ ਵਾਪਰੀਆਂ ਘਟਨਾਵਾਂ ਨੇ ਸਿੱਖਾਂ ਵਿਚ ਸਵੈਮਾਨਤਾ, ਸਵਾਧੀਨਤਾ, ਬੀਰ ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿਚ ਨਵੀਂ ਚੇਤਨਾ ਭਰ ਕੇ ਨਵਜੀਵਨ ਬਖ਼ਸ਼ਿਆ; ਸਹੀ ਜੀਵਨ-ਜਾਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਫਿਰ ਜਦੋਂ ਸਿੱਖ ਹੱਥਾਂ ਵਿਚ ਸ਼ਮਸ਼ੀਰ ਲੈ ਕੇ ਮੈਦਾਨ ਵਿਚ ਨਿੱਤਰੇ ਤਾਂ ਤਖ਼ਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਇਸ ਤਰ੍ਹਾਂ ਇਕ ਉਦਮੀ, ਉਤਸ਼ਾਹੀ, ਸਿਦਕੀ ਅਤੇ ਆਤਮ-ਵਿਸ਼ਵਾਸੀ ਕੌਮ ਦਾ ਜਨਮ ਹੋਇਆ। ਇਸ ਨਵ-ਜੰਮੀ ਕੌਮ ਬਾਰੇ ਆਪਣੇ ਵਿਚਾਰ ਪੇਸ਼ ਕਰਦਿਆਂ, ਇਕ ਅੰਗ੍ਰੇਜ਼ ਇਤਿਹਾਸ ਜੌਸਫ਼ ਡੇਵੀ ਕਨਿੰਘਮ ਲਿਖਦਾ ਹੈ, "ਸਾਰੀ ਸਿੱਖ ਕੌਮ ਵਿਚ ਇਕ ਜਿਊਂਦੀ-ਜਾਗਦੀ ਰੂਹ ਪਸਰ ਰਹੀ ਹੈ ਅਤੇ ਗੁਰੂ ਗੋਬਿੰਦ ਸਿੰਘ ਦੀ ਮੋਹਰ ਛਾਪ ਨੇ ਨਾ ਕੇਵਲ ਇਨ੍ਹਾਂ ਦੀ ਮਾਨਸਿਕ ਬਣਤਰ ਵਿਚ ਉਸਾਰੂ ਪਰਿਵਰਤਨ ਲਿਆਂਦਾ ਹੈ ਸਗੋਂ ਵਾਸਤਵਿਕ ਤੌਰ 'ਤੇ ਸਰੀਰਕ ਢਾਂਚਿਆਂ ਵਿਚ ਵੀ ਬੜਾ ਵਾਧਾ ਕੀਤਾ ਹੈ। ਸਮੁੱਚੀ ਕੌਮ ਦੇ ਨੈਣ-ਨਕਸ਼ ਅਤੇ ਦ੍ਰਿਸ਼ਟੀਮਾਨ ਰੰਗ-ਰੂਪ ਹੀ ਸੁਧਾਰ ਦਿੱਤਾ ਗਿਆ ਹੈ। ਇਸ ਲਿਹਾਜ਼ ਨਾਲ ਇਕ ਇਕ ਸਿੱਖ ਸਰਦਾਰ ਦੀ ਸ਼ਾਹਾਨਾ ਸ਼ਖ਼ਸੀਅਤ ਤੇ ਖੁੱਲ੍ਹੀ-ਡੁੱਲ੍ਹੀ ਮਰਦਾਵੀਂ ਡੀਲ-ਡੌਲ ਵਿਚ ਅਤੇ ਇਕ ਸਾਧਾਰਨ ਸਿੱਖ ਦੇ ਉੱਚ ਕੋਟੀ ਦੇ ਗੰਭੀਰਤਾ ਭਰੇ ਦਬਦਬੇ ਵਿਚ ਕੋਈ ਖ਼ਾਸ ਫ਼ਰਕ ਨਹੀਂ ਹੁੰਦਾ।" ਸਿੱਖਾਂ ਦੀ ਬਹਾਦਰੀ ਤੇ ਹਿੰਮਤ ਦੀ ਗੱਲ ਕਰਦਿਆਂ ਕਨਿੰਘਮ ਲਿਖਦਾ ਹੈ, "ਸਿੱਖ ਸ਼ੇਰ ਦੀ ਗਾਰ ਵਿਚ ਜਾ ਕੇ ਉਸ ਨੂੰ ਲਲਕਾਰਨ ਦੀ ਸ਼ਕਤੀ ਤੇ ਹਿੰਮਤ ਰੱਖਦੇ ਹਨ।"

ਸਵਾਮੀ ਵਿਵੇਕਾਨੰਦ, ਜਿਨ੍ਹਾਂ ਨੂੰ ਵੇਦਾਂਤ 'ਤੇ ਅਥਾਰਟੀ ਮੰਨਿਆ ਜਾਂਦਾ ਹੈ, ਆਪਣੇ ਭਾਸ਼ਨਾਂ ਤੇ ਲਿਖਤਾਂ ਵਿਚ ਸਿੱਖੀ ਦੇ ਬੇਨਜ਼ੀਰ ਅਸੂਲਾਂ ਅਤੇ ਬਹਾਦਰੀ ਦੇ ਅਦਭੁਤ ਕਾਰਨਾਮਿਆਂ ਦਾ ਜ਼ਿਕਰ ਬੜੇ ਫ਼ਖ਼ਰੀਆ ਅੰਦਾਜ਼ ਵਿਚ ਕਰਿਆ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਸਾਨੀ ਕੁਰਬਾਨੀਆਂ ਉਨ੍ਹਾਂ ਦੇ ਦਿਲੋ-ਦਿਮਾਗ਼ 'ਤੇ ਛਾਈਆਂ ਰਹਿੰਦੀਆਂ। ਸਵਾਮੀ ਜੀ ਆਪਣੇ ਭਾਸ਼ਨਾਂ ਅਤੇ ਨਿੱਜੀ ਪੱਤਰਾਂ ਵਿਚ ਅਕਸਰ ਹੀ ਗੁਰੂ ਗੋਬਿੰਦ ਸਿੰਘ ਵਲੋਂ ਸਿਰਜੇ ਜੈਕਾਰੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਨੂੰ ਪ੍ਰਮੁੱਖ ਥਾਂ ਦਿੰਦੇ ਸਨ।

ਜ਼ਰਾ ਧਿਆਨ ਦੇਣਾ! ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ ਹੈ ਜਾਂ ਇਸ ਕੌਮ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਸਿੱਖਾਂ ਨੂੰ ਤਾਕਤ ਦੀ ਵਰਤੋਂ ਨਾਲ ਵੱਸ ਵਿਚ ਨਹੀਂ ਕੀਤਾ ਜਾ ਸਕਦਾ, ਨਾ ਹੀ ਇਸ ਢੰਗ ਨਾਲ ਇਨ੍ਹਾਂ ਦੀ ਸ਼ਕਤੀ ਨੂੰ ਘਟਾਇਆ ਜਾ ਸਕਦਾ ਹੈ ਅਤੇ ਨਾ ਹੀ ਇਨ੍ਹਾਂ ਨੂੰ ਪਾਲਤੂ ਬਣਾਇਆ ਜਾ ਸਕਦਾ ਹੈ। ਪਰਸੀਵਲ ਸਪੀਅਰ ਨੇ 'ਔਕਸਫੋਰਡ ਹਿਸਟਰੀ ਆਫ਼ ਮਾਡਰਨ ਇੰਡੀਆ' ਵਿਚ ਸਿੱਖ ਸੁਭਾਅ ਬਾਰੇ ਲਿਖਦਿਆਂ ਚੇਤੇ ਕਰਵਾਇਆ ਹੈ ਕਿ **"ਸਿੱਖ ਕੁੱਟੇ ਜਾਣ ਨਾਲ ਤੁੜੀ ਨਹੀਂ ਬਣਦੇ ਸਗੋਂ ਫੌਲਾਦ ਹੋ ਢਲਦੇ ਹਨ।"** ਭਾਰਤ ਦੇ ਪ੍ਰਸਿੱਧ ਇਤਿਹਾਸਕਾਰ ਸਰ ਗੋਕਲ ਚੰਦ ਨਾਰੰਗ

*ਮਕਾਨ ਨੰਬਰ 223, ਵਾਰਡ ਨੰਬਰ 11, ਸਰਹਿੰਦ

ਅਨੁਸਾਰ "ਸਿੱਖੀ ਦੇ ਅਸੂਲਾਂ ਨੇ ਭਾਰਤੀ ਕੌਮ ਰੂਪੀ ਕੱਚੇ ਲੋਹੇ ਨੂੰ ਫੌਲਾਦ ਵਿਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ ਹੈ। ਸੱਚ ਤਾਂ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਭਾਰਤ ਦੀ ਮੁਰਦਾ ਕੌਮ ਵਿਚ ਨਵੀਂ ਰੂਹ ਫੂਕ ਦਿੱਤੀ।" ਇਸ ਤੋਂ ਇਲਾਵਾ ਵੱਡੇ-ਵੱਡੇ ਸ਼ਹੀਦੀ ਸਾਕੇ ਅਤੇ ਘੱਲੂਘਾਰੇ ਸਿੱਖਾਂ ਲਈ ਸ਼ਕਤੀ ਦਾ ਸੋਮਾ ਹੋ ਨਿਬੜੇ।

ਸਿੱਖ, ਸੁਭਾਅ ਪੱਖੋਂ ਭਾਵੁਕ ਤੇ ਸਿਰੜੀ ਹਨ। ਦੂਜਾ, ਇਨ੍ਹਾਂ ਦੀ ਆਪਣੀ ਹੀ ਜੀਵਨ ਸ਼ੈਲੀ ਹੈ। ਦਰਅਸਲ, ਖ਼ਾਲਸੇ ਦੀ ਸਿਰਜਣਾ ਵੇਲੇ ਤੋਂ ਹੀ ਸਿੱਖਾਂ ਦੇ ਜਿਊਣ ਦਾ ਇਕ ਖਾਸ ਪੈਟਰਨ (ਤੌਰ-ਤਰੀਕਾ) ਹੋਂਦ ਵਿਚ ਆ ਚੁੱਕਾ ਹੈ। ਤਾਂਹੀਓਂ ਸਿੱਖ ਇਤਿਹਾਸ ਵਿਚ ਘਟਨਾਵਾਂ, ਖੂਹ ਦੀਆਂ ਟਿੰਡਾਂ ਵਾਂਗ ਭੌਂਦੀਆਂ ਮੁੜ-ਮੁੜ ਦੁਹਰਾਉਂਦੀਆਂ ਨਜ਼ਰ ਆਉਂਦੀਆਂ ਹਨ। ਵੱਡੇ-ਵੱਡੇ ਸ਼ਹੀਦੀ ਸਾਕਿਆਂ ਤੇ ਘੱਲੂਘਾਰਿਆਂ ਨੂੰ ਭੁਲਾ ਕੇ ਫੇਰ ਆਪਣੇ ਰਾਹੇ ਹੀ ਤੁਰੀ ਜਾਣਾ, ਸਿੱਖਾਂ ਦੀ ਫਿਤਰਤ ਬਣ ਚੁੱਕੀ ਹੈ। ਇਤਿਹਾਸ ਗਵਾਹ ਹੈ ਕਿ ਤਬਾਹੀ ਮਚਾਉਂਦੇ 'ਝੱਖੜਾਂ ਤੇ ਤੂਫ਼ਾਨਾਂ' ਦੇ ਲੰਘ ਜਾਣ ਤੋਂ ਬਾਅਦ ਸਿੱਖ ਜਲਦੀ ਹੀ ਆਪਣੇ ਆਪ ਨੂੰ ਮੁੜ ਜਥੇਬੰਦ ਕਰ ਲੈਂਦੇ ਹਨ, ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ ਅਤੇ ਫਿਰ ਕਿਸੇ ਹੋਰ ਤਫਾਨ ਨੂੰ 'ਹਵਾਵਾਂ ਹੱਥ ਸੁਨੇਹੇ' ਭੇਜਣ ਲੱਗਦੇ ਹਨ। ਬਕੌਲ ਸ਼ਾਇਰ :

**ਲੋ ਹਮ ਨੇ ਬਨਾ ਲੀਆ ਹੈ**
**ਨਯਾ ਫਿਰ ਸੇ ਆਸ਼ੀਆਂ!**
**ਯੇ ਬਾਤ ਜਾ ਕੇ**
**ਫਿਰ ਕਿਸੀ ਤੂਫ਼ਾਨ ਸੇ ਕਹੋ!!**

ਇਤਫ਼ਾਕਵੱਸ, ਤੁਹਾਨੂੰ ਪਤਾ ਹੀ ਹੈ ਕਿ ਸਾਕਾ 'ਨੀਲਾ ਤਾਰਾ' ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਭਾਰੀ ਨੁਕਸਾਨ ਪੁੱਜਾ ਸੀ, ਪਰ ਸਿੱਖ ਭਾਈਚਾਰੇ ਦੀ ਲਗਨ, ਸਿਦਕ ਅਤੇ ਨਿਸ਼ਠਾ ਸਦਕਾ ਅਕਾਲ ਤਖ਼ਤ ਹੁਣ ਮੁੜ ਖਾਲਸਾਈ ਸ਼ਾਨ ਨਾਲ ਸੁਸ਼ੋਭਿਤ ਹੈ।

ਸਿੱਖ ਕੌਮ ਦਾ ਇਤਿਹਾਸ ਬਹਾਦਰੀ, ਨਿਰਸਵਾਰਥ ਸੇਵਾ, ਉੱਚੇ ਤੋਂ ਉੱਚਾ ਬਲੀਦਾਨ ਅਤੇ ਉਪਲਬਧੀਆਂ ਨਾਲ ਭਰਿਆ ਪਿਆ ਹੈ। ਇਹੋ ਕਾਰਨ ਹੈ ਕਿ ਸਿੱਖ ਆਪਣੀ ਬਹਾਦਰੀ ਲਈ ਵਿਸ਼ਵ ਭਰ ਵਿਚ ਪ੍ਰਸਿੱਧ ਹਨ। ਦੂਜਾ, ਦੁਨੀਆਂ ਇਸ ਸੱਚਾਈ ਤੋਂ ਵੀ ਵਾਕਿਫ਼ ਹੈ ਕਿ ਕੌਮੀ ਅਪਮਾਨ ਦਾ ਬਦਲਾ ਲੈਣ ਦੀ ਭਾਵਨਾ ਸਿੱਖ ਪਰੰਪਰਾ ਦਾ ਇਕ ਅੰਗ ਬਣ ਚੁੱਕੀ ਹੈ—ਬਦਲੇ ਦੀ ਚਿੰਗਾੜੀ ਸਿੱਖ ਮਨਾਂ ਅੰਦਰ ਉਦੋਂ ਤੱਕ ਧੁਖਦੀ ਰਹਿੰਦੀ ਹੈ ਜਦੋਂ ਤੱਕ ਉਹ ਪਾਪੀ ਨੂੰ ਉਸ ਦੇ ਕੀਤੇ ਪਾਪ ਦੀ ਸਜ਼ਾ ਨਹੀਂ ਦੇ ਲੈਂਦੇ। ਅਠ੍ਹਾਰਵੀਂ ਸਦੀ ਵਿਚ ਸਿੱਖਾਂ ਦਾ ਕੱਟੜ ਵੈਰੀ, ਮੀਰ ਮੰਨੂੰ, ਜਿਸ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਕਸਮ ਖਾਧੀ ਹੋਈ ਸੀ, ਇਸ ਤੱਥ 'ਤੇ ਆਪਣੀ ਅਮਿੱਟ ਛਾਪ ਇਉਂ ਲਗਾਉਂਦਾ ਹੈ : 'ਸਿੱਖ, ਚਲਨ ਦੇ ਪੱਕੇ ਹਨ, ਪਰ ਬਦਲਾ ਲੈਣ ਦੀ ਭਾਵਨਾ ਰੱਖਦੇ ਹਨ।" ਸਿੱਖਾਂ ਵਿਚ ਬਦਲਾ ਲੈਣ ਦੀ ਪਰੰਪਰਾ ਦਾ ਇਤਿਹਾਸ ਬਹੁਤ ਪੁਰਾਣਾ ਹੈ, ਪਰ ਸਮਝਿਆ ਜਾਂਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬਾ ਸਰਹਿੰਦ (ਵਜ਼ੀਰ ਖ਼ਾਂ) ਨੂੰ ਮੌਤ ਦੇ ਘਾਟ ਉਤਾਰ ਕੇ ਇਸ ਪਰੰਪਰਾ ਨੂੰ 'ਪੱਕੇ ਪੈਰੀਂ' ਕੀਤਾ।

ਪ੍ਰਸਿੱਧ ਅੰਗ੍ਰੇਜ਼ ਇਤਿਹਾਸਕਾਰ ਜੇਮਜ਼ ਲਿਖਦਾ ਹੈ ਕਿ "ਦੂ-ਬਦੂ-ਲੜਾਈ ਵਿਚ ਸਿੱਖਾਂ ਦਾ ਕੋਈ ਸਾਨੀ ਨਹੀਂ ਹੈ।" ਸਾਰਾਗੜ੍ਹੀ ਦੀ ਲੜਾਈ ਇਸ ਦੀ ਇਕ ਵਧੀਆ ਮਿਸਾਲ ਪੇਸ਼ ਕਰਦੀ ਹੈ, ਜਦੋਂ 4 ਸਿੱਖ ਰਜਮੈਂਟ ਦੇ 21 ਸੈਨਿਕਾਂ ਨੇ 7-8 ਹਜ਼ਾਰ ਕਬਾਇਲੀਆਂ ਦੇ ਇਕ ਤੋਂ ਬਾਅਦ ਇਕ ਹਮਲੇ ਨੂੰ ਅਸਫਲ ਬਣਾ ਦਿਤਾ ਸੀ। ਸਾਰਾਗੜ੍ਹੀ-ਲੜਾਈ (12 ਸਤੰਬਰ, 1897) ਦਾ ਇਤਿਹਾਸ ਫਰਾਂਸੀਸੀ ਪਾਠ-ਪੁਸਤਕਾਂ ਵਿਚ ਦਰਜ ਹੈ। ਇਹ ਸੰਸਾਰ ਦੀਆਂ ਪ੍ਰਮੁੱਖ ਸਮੂਹਿਕ ਬਹਾਦਰੀ ਦੀਆਂ ਕਹਾਣੀਆਂ ਵਿਚ ਚੁਣੀ ਗਈ ਹੈ ਅਤੇ ਯੂਨੈਸਕੋ ਦੁਆਰਾ ਪ੍ਰਕਾਸ਼ਿਤ ਇਕ ਪੁਸਤਕ ਵਿਚ ਦਰਜ ਹੈ। ਇਤਫ਼ਾਕਵੱਸ, ਸਾਲਾਨਾ ਡਿਫੈਂਸ ਰੀਵਿਊ 1995-96 ਵਿਚ ਪ੍ਰਕਾਸ਼ਿਤ ਤੱਥਾਂ ਅਨੁਸਾਰ ਸਿੱਖ ਰਜਮੈਂਟ ਭਾਰਤੀ ਫ਼ੌਜ ਦੀ ਸਭ ਤੋਂ ਜ਼ਿਆਦਾ ਸਨਮਾਨਿਤ ਕੀਤੀ ਗਈ ਰਜਮੈਂਟ ਹੈ। ਸੱਚ ਤਾਂ ਇਹ ਹੈ ਕਿ ਭਾਰਤ ਦੀ ਤਲਵਾਰਧਾਰੀ ਬਾਂਹ ਦੇ ਰੂਪ ਵਿਚ ਸਿੱਖਾਂ ਦੀ ਆਪਣੀ ਪਛਾਣ ਹੈ।

ਪੰਜਾਬ ਵਿਚ ਜੰਮਿਆ, ਪਲਿਆ ਅਤੇ ਪ੍ਰਵਾਨ ਚੜ੍ਹਿਆ ਹਰ ਮਾਨਵ ਇਹ ਗੱਲ ਤਸਲੀਮ ਕਰੇਗਾ ਕਿ ਜੇਕਰ ਪੰਜਾਬੀ ਸਭਿਆਚਾਰ ਵਿਚੋਂ ਸਿੱਖ ਵਿਰਸੇ ਨੂੰ ਮਨਫ਼ੀ ਕਰ ਦਿੱਤਾ ਜਾਵੇ ਤਾਂ ਬਾਕੀ ਬਹੁਤਾ ਕੁਝ ਨਹੀਂ ਬਚਦਾ। ਕਾਰਨ ਸਪੱਸ਼ਟ ਹੈ—ਤੁਸੀਂ ਵੇਖ ਹੀ ਲਿਆ ਹੈ ਕਿ ਸਿੱਖ ਇਕ ਬਹੁਤ ਹੀ ਜ਼ਿੰਦਾ ਦਿਲ ਅਤੇ ਬਹਾਦਰ ਕੌਮ ਹੈ। ਇਹੋ ਕਾਰਨ ਹੈ ਕਿ ਜਦੋਂ ਕੋਈ ਵਿਅਕਤੀ ਇਹ ਕਹਿੰਦਾ ਹੈ ਕਿ ਪੰਜਾਬੀ ਬੜੇ ਬਹਾਦਰ ਹਨ ਤਾਂ ਉਹ, ਇਕ ਤਰ੍ਹਾਂ ਨਾਲ, ਸਿੱਖਾਂ ਦੇ ਬਹਾਦਰ ਹੋਣ ਦੀ ਹੀ ਬਾਤ ਪਾ ਰਿਹਾ ਹੁੰਦਾ ਹੈ। **ਦੂਜੇ ਸ਼ਬਦਾਂ ਵਿਚ, 'ਪੰਜਾਬ', 'ਸਿੱਖ' ਅਤੇ 'ਬਹਾਦਰ' ਸ਼ਬਦਾਂ ਨੂੰ ਇਕ ਦੂਜੇ ਤੋਂ ਜੁਦਾ ਕਰ ਕੇ ਨਹੀਂ ਵੇਖਿਆ ਜਾ ਸਕਦਾ।** ਪਰ ਇਸ ਦਾ ਇਹ ਮਤਲਬ ਨਹੀਂ ਕਿ ਦੂਸਰੇ ਗ਼ੈਰ-ਸਿੱਖ ਪੰਜਾਬੀ ਕਿਸੇ ਪੱਖੋਂ ਹੀਣੇ ਜਾਂ ਬਹਾਦਰੀ ਦੇ ਜਜ਼ਬੇ ਤੋਂ ਸੱਖਣੇ ਹਨ। ਸੱਚ ਤਾਂ ਇਹ ਹੈ ਕਿ ਭੂਗੋਲਿਕ, ਆਰਥਿਕ ਤੇ ਰਾਜਨੀਤਕ ਪ੍ਰਸਥਿਤੀਆਂ ਨੇ ਸਮੁੱਚੇ ਪੰਜਾਬੀ ਜਗਤ ਨੂੰ ਸਖ਼ਤ ਜਾਨ ਤੇ ਬਹਾਦਰ ਬਣਾ ਦਿੱਤਾ ਹੈ। ਜਾਂ ਇਉਂ ਕਹਿ ਲਵੋ ਕਿ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਾਲੇ ਹਾਲਾਤ ਨੇ ਪੰਜਾਬੀਆਂ ਨੂੰ ਤਲਵਾਰਾਂ ਦੀ ਛਾਂ ਹੇਠ ਜਿਊਣ ਦੀ ਜਾਚ ਸਿਖਾ ਦਿੱਤੀ ਹੈ। ਸਿੱਖਾਂ ਦਾ ਜਨਮ ਕਿਉਂਕਿ ਸਮੇਂ ਦੀ ਸ਼ਕਤੀਸ਼ਾਲੀ ਹਕੂਮਤ ਦੇ ਜਬਰ, ਜ਼ੁਲਮ ਅਤੇ ਧਾਰਮਿਕ ਹੱਠ-ਧਰਮੀ ਵਿਰੁੱਧ ਟੱਕਰ ਲੈਣ ਦੇ ਉਦੇਸ਼ ਨਾਲ 'ਖੰਡੇ ਦੀ ਧਾਰ ਵਿਚੋਂ', ਇਕ ਜੰਗਜੂ ਕੌਮ ਵਜੋਂ ਹੋਇਆ, ਇਸ ਲਈ ਉਹ, 'ਸਿਰਾਂ ਦੀ ਖੇਡ' ਖੇਡਣ ਵਿਚ, ਆਪਣੇ ਦੂਸਰੇ ਪੰਜਾਬੀ ਭਰਾਵਾਂ ਨਾਲੋਂ ਬਹੁਤ ਅੱਗੇ ਨਿਕਲ ਗਏ।

ਭਾਰਤ ਦੀ ਜੰਗੇ-ਆਜ਼ਾਦੀ ਦਾ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ 'ਸਿਰਾਂ ਦੀ ਖੇਡ ਖੇਡਣ' ਵਿਚ ਸਿੱਖਾਂ ਦਾ ਕੋਈ ਸਾਨੀ ਨਹੀਂ। ਡਾ: ਪਟਾਭਾਈ

ਰਾਮਈਆ, ਜਿਸ ਨੇ ਕਾਂਗਰਸ ਦਾ ਇਤਿਹਾਸ ਲਿਖਿਆ ਹੈ, ਨੇ ਸਿੱਖਾਂ ਵਲੋਂ ਆਜ਼ਾਦੀ ਦੀ ਲਹਿਰ ਵਿਚ ਪਾਏ ਗਏ ਯੋਗਦਾਨ ਬਾਰੇ ਜੋ ਅੰਕੜੇ ਦਿੱਤੇ ਹਨ ਉਹ ਬਹੁਤ ਹੈਰਾਨ ਕਰਨ ਵਾਲੇ ਹਨ। ਲਓ! ਅੰਕੜੇ ਪੇਸ਼ ਹਨ :

| ਨੰ: ਵੇਰਵਾ | ਕੁੱਲ | ਸਿੱਖ | ਗ਼ੈਰ-ਸਿੱਖ |
|---|---|---|---|
| 1. ਫਾਂਸੀ ਤੇ ਚੜ੍ਹੇ | 121 | 93 | 28 |
| 2. ਕਾਲੇ ਪਾਣੀ ਤੇ ਉਮਰ ਕੈਦ ਕੱਟੀ | 2646 | 2147 | 499 |
| 3. ਕੂਕਾ ਲਹਿਰ ਦੇ ਸ਼ਹੀਦ | 91 | 91 | — |
| 4. ਬਜਬਜ ਘਾਟ 'ਤੇ ਸ਼ਹੀਦ ਹੋਏ | 113 | 67 | 46 |

ਇਨ੍ਹਾਂ ਅੰਕੜਿਆਂ ਦੇ ਹਿਸਾਬ ਨਾਲ ਆਜ਼ਾਦੀ ਦੀ ਜੰਗ ਵਿਚ ਸਿੱਖਾਂ ਵਲੋਂ ਪਾਇਆ ਯੋਗਦਾਨ 81% ਬਣਦਾ ਹੈ, ਜਦੋਂ ਕਿ ਸਿੱਖ ਸਾਰੇ ਹਿੰਦੁਸਤਾਨ ਦੀ ਆਬਾਦੀ ਦਾ 1.75 ਫ਼ੀਸਦੀ ਹਨ। ਬ੍ਰਿਟਿਸ਼ ਸਰਕਾਰ ਵਲੋਂ 17-18 ਜਨਵਰੀ, 1872 ਨੂੰ ਮਾਲੇਰਕੋਟਲਾ ਵਿਖੇ 66 ਨਾਮਧਾਰੀ ਸਿੱਖਾਂ ਨੂੰ ਤੋਪਾਂ ਰਾਹੀਂ ਤੂੰਬਾ-ਤੂੰਬਾ ਕਰ ਕੇ ਸ਼ਹੀਦ ਕਰਨ ਦੀ ਘਟਨਾ, ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦਾ ਇਕ ਗੌਰਵਮਈ ਅਧਿਆਇ ਹੈ। ਇਕ ਅੰਗ੍ਰੇਜ਼ ਸਰ ਹੈਨਰੀ ਕਾਟਨ, ਜਿਸ ਨੇ ਇਹ ਨਜ਼ਾਰਾ ਅੱਖੀਂ ਡਿੱਠਾ ਸੀ, ਆਪਣੀ ਜੀਵਨ-ਕਥਾ ਵਿਚ ਲਿਖਦਾ ਹੈ ਕਿ "ਮੈਂ ਸਾਰੀ ਉਮਰ ਵਿਚ ਕਦੇ ਕੋਈ ਇਹੋ ਜਿਹਾ ਜ਼ੁਲਮ ਨਹੀਂ ਤੱਕਿਆ। ਪ੍ਰੰਤੂ ਇਹ ਸਭ ਕੁਝ ਹੁੰਦਿਆਂ ਵੀ ਕੂਕਾ ਲਹਿਰ ਨਾ ਕੁਚਲੀ ਗਈ, ਸਗੋਂ ਕੁਝ ਹੀ ਵਰ੍ਹਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲੱਗ ਗਈ।"

ਦੇਸ਼ ਦੀ ਆਜ਼ਾਦੀ ਲਈ ਜੂਝ ਰਹੇ ਸਿੱਖਾਂ ਅਤੇ ਉਨ੍ਹਾਂ ਵਲੋਂ ਦਿੱਤੀਆਂ ਕੁਰਬਾਨੀਆਂ ਨੂੰ ਵੇਖ ਕੇ ਹੀ ਤਾਂ ਪੰਡਤ ਮਦਨ ਮੋਹਨ ਮਾਲਵੀਆ ਪੁਕਾਰ ਉਠਿਆ ਸੀ ਕਿ "ਜੇ ਆਜ਼ਾਦੀ ਦਾ ਸੰਗਰਾਮ ਛੇਤੀ ਜਿੱਤਣਾ ਹੈ ਤਾਂ ਪੰਜਾਬ ਦੇ ਹਰ ਹਿੰਦੂ ਨੂੰ ਆਪਣਾ ਇਕ ਪੁੱਤਰ ਸਿੱਖ ਬਣਾ ਦੇਣਾ ਚਾਹੀਦਾ ਹੈ।"

ਸੀ. ਐਫ. ਇੰਡਰੂਜ਼, ਈਸਾਈਆਂ ਦਾ ਇਕ ਪ੍ਰਸਿੱਧ ਆਗੂ ਸੀ। ਉਸ ਨੇ 'ਗੁਰੂ ਦੇ ਬਾਗ ਦੇ ਮੋਰਚੇ' ਦੌਰਾਨ ਸਿੰਘਾਂ 'ਤੇ ਪੁਲਿਸ ਦੀਆਂ ਸੰਮਾਂ ਵਾਲੀਆਂ ਡਾਂਗਾਂ ਮੀਂਹ ਵਾਂਗ ਵਰ੍ਹਦੀਆਂ ਆਪਣੀ ਅੱਖੀਂ ਡਿੱਠੀਆਂ ਸਨ। ਉਹ ਇਹ ਸਭ ਕੁਝ ਵੇਖ ਕੇ ਭਾਵੁਕ ਹੋ ਉੱਠਦਾ ਹੈ ਅਤੇ ਆਪਣੇ ਜਜ਼ਬਾਤ ਨੂੰ ਜ਼ੁਬਾਨ ਦਿੰਦਾ ਹੋਇਆ ਕਹਿੰਦਾ ਹੈ, **"ਸਿੱਖ ਭਾਰਤ ਦੀਆਂ ਸਾਰੀਆਂ ਕੌਮਾਂ ਨਾਲੋਂ ਸਖ਼ਤ ਜਾਨ ਤੇ ਬਹਾਦਰ ਕੌਮ ਹੈ। ਮੈਂ ਕਿਸੇ ਵੀ ਸਿੱਖ ਨੂੰ ਮਾਰ ਪੈਣ 'ਤੇ (ਪੁਲਿਸ ਦੀਆਂ ਡਾਂਗਾਂ ਦੀ ਮਾਰ ਹੇਠ ਆਉਣ 'ਤੇ) ਹਾਏ-ਹਾਏ ਕਰਦਾ ਨਹੀਂ ਵੇਖਿਆ। ਮੈਨੂੰ ਤਾਂ ਇਉਂ ਜਾਪਿਆ ਹੈ ਕਿ ਪੁਲਿਸ ਵਿਚ ਸ਼ੈਤਾਨ ਹੈ ਤੇ ਸਿੱਖਾਂ ਵਿਚ ਰੱਬ ਆਪ ਪ੍ਰਤੱਖ ਵੱਸਦਾ ਹੈ।"**

ਇਤਿਹਾਸਕਾਰ ਕਾਜ਼ੀ ਨੂਰ ਮੁਹੰਮਦ ਨੇ ਸਿੱਖਾਂ ਦੇ ਨੈਤਿਕ ਸੁਭਾਅ ਅਤੇ ਚਰਿਤ੍ਰ ਬਲ ਦੀ ਇਕ ਬਹੁਤ ਹੀ ਵਧੀਆ ਮਿਸਾਲ ਪੇਸ਼ ਕੀਤੀ ਹੈ : ਇਕ ਵਾਰੀ ਸਿੱਖਾਂ ਨੇ ਮੁਗ਼ਲਾਂ ਦੇ ਕੈਂਪ ਉੱਤੇ ਧਾਵਾ ਬੋਲ ਦਿੱਤਾ ਅਤੇ ਕੈਂਪ 'ਤੇ ਕਬਜ਼ਾ ਕਰ ਲਿਆ। ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਉਹ ਕੈਂਪ ਮੁਗ਼ਲ ਫ਼ੌਜੀਆਂ ਦਾ ਨਹੀਂ ਬਲਕਿ ਮੁਗ਼ਲ ਫ਼ੌਜੀਆਂ ਦੀਆਂ ਪਤਨੀਆਂ ਦਾ ਸੀ ਤਾਂ ਉਹ ਇਕਦਮ ਸੰਭਲੇ, ਕਿਰਪਾਨਾਂ ਮਿਆਨਾਂ ਵਿਚ ਪਾ ਲਈਆਂ ਅਤੇ ਘੋੜਿਆਂ ਦੀਆਂ ਵਾਗਾਂ ਪਿਛਾਂਹ ਨੂੰ ਮੋੜ ਲਈਆਂ ਤੇ 'ਅਹੁ ਗਏ ਅਹੁ ਗਏ'। ਸਿੱਖਾਂ ਦੇ ਉੱਚੇ ਆਚਰਣ ਅਤੇ ਨੈਤਿਕ ਬਲ ਦੀ ਇਕ ਹੋਰ ਮਿਸਾਲ ਤੁਹਾਡੇ ਨਾਲ ਸਾਂਝੀ ਕਰਨ ਦੀ ਇਜਾਜ਼ਤ ਲੈ ਰਿਹਾ ਹਾਂ : ਅਹਿਮਦ ਸ਼ਾਹ ਅਬਦਾਲੀ ਦਾ ਇਕ ਸਿਰਕੱਢ ਜਰਨੈਲ ਜਹਾਨ ਖ਼ਾਂ, ਸਿਆਲਕੋਟ ਨੇੜੇ ਹੋਈ ਇਕ ਲੜਾਈ ਵਿਚ ਸਿੱਖਾਂ ਹੱਥੋਂ ਹਾਰ ਖਾ ਕੇ ਪਿਸ਼ਾਵਰ ਵੱਲ ਨਿਕਲ ਗਿਆ ਸੀ। ਇਸ ਤਰ੍ਹਾਂ ਉਹ ਆਪਣੇ ਪਰਿਵਾਰ ਨੂੰ ਸਿੱਖਾਂ ਦੇ ਰਹਿਮੋ-ਕਰਮ 'ਤੇ ਛੱਡ ਗਿਆ ਸੀ। ਅਲੀ-ਉਦ-ਦੀਨ ਆਪਣੇ 'ਇਬਰਤਨਾਮਹ' ਵਿਚ ਲਿਖਦਾ ਹੈ, "ਪੁਰਾਣੇ ਵੇਲਿਆਂ ਦੇ ਸਿੱਖ ਔਰਤਾਂ ਨੂੰ ਹੱਥ ਨਹੀਂ ਸਨ ਪਾਉਂਦੇ', ਸੋ ਉਨ੍ਹਾਂ ਨੇ ਜਹਾਨ ਖ਼ਾਂ ਦੇ ਪਰਿਵਾਰ ਦੀਆਂ ਔਰਤਾਂ ਨੂੰ ਬੜੀ ਹਿਫ਼ਾਜ਼ਤ ਨਾਲ ਜੰਮੂ ਵਿਖੇ ਸੁਰੱਖਿਅਤ ਥਾਂ 'ਤੇ ਪਹੁੰਚਾ ਦਿੱਤਾ।" (ਚੇਤੇ ਰਹੇ! ਅਬਦਾਲੀ ਦੀਆਂ ਫ਼ੌਜਾਂ, ਔਰਤਾਂ ਨੂੰ ਅਗਵਾ ਕਰਨ ਅਤੇ ਜਬਰ ਜਨਾਹ ਕਰਨ ਲਈ ਬੁਰੀ ਤਰ੍ਹਾਂ ਬਦਨਾਮ ਸਨ।)

ਸਿੱਖ, ਆਪਣੇ ਕਾਬੂ ਆਏ ਦੁਸ਼ਮਨ 'ਤੇ ਅੱਤਿਆਚਾਰ ਨਹੀਂ ਸਨ ਕਰਦੇ। ਇਕ ਮਿਸਾਲ ਪੇਸ਼ ਹੈ : ਸੰਨ 1764 ਵਿਚ ਸਿੱਖਾਂ ਨੇ ਲਾਹੌਰ ਅਤੇ ਸਰਹੰਦ 'ਤੇ ਕਬਜ਼ਾ ਕਰ ਲਿਆ ਅਤੇ ਹਜ਼ਾਰਾਂ ਅਫ਼ਗਾਨਾਂ ਨੂੰ ਬੰਦੀ ਬਣਾ ਲਿਆ ਪਰ ਕਿਸੇ ਇਕ ਕੈਦੀ ਨੂੰ ਵੀ ਬਦਲੇ ਦੀ ਭਾਵਨਾ ਅਧੀਨ ਕਤਲ ਨਹੀਂ ਸੀ ਕੀਤਾ ਗਿਆ। ਇਕ ਅੰਗ੍ਰੇਜ਼ ਇਤਿਹਾਸਕਾਰ ਫ਼ਾਰਸਟਰ ਲਿਖਦਾ ਹੈ, "ਬੇਸ਼ੱਕ ਅਫ਼ਗਾਨਾਂ ਵਲੋਂ ਸਿੱਖਾਂ ਦਾ ਕੀਤਾ ਕਤਲੇਆਮ, ਉਨ੍ਹਾਂ (ਸਿੱਖਾਂ) ਦੇ ਮਨਾਂ 'ਤੇ ਡੂੰਘਾ ਉਕਰਿਆ ਹੋਇਆ ਸੀ ਫਿਰ ਵੀ, ਕਿਹਾ ਜਾਂਦਾ ਹੈ, ਉਨ੍ਹਾਂ ਨੇ ਕਿਸੇ ਇਕ ਕੈਦੀ ਨੂੰ ਵੀ ਸਜ਼ਾ-ਏ-ਮੌਤ ਨਹੀਂ ਸੀ ਦਿੱਤੀ।" ਇਤਫ਼ਾਕਵੱਸ, ਤਾਕਤ ਵਿਚ ਆਉਣ ਉਪਰੰਤ ਵੀ ਸਿੱਖਾਂ ਨੇ ਇਸ ਖ਼ੂਬੀ ਨੂੰ ਬਾਖ਼ੂਬੀ ਬਰਕਰਾਰ ਰੱਖਿਆ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸ਼ਾਸਨ ਕਾਲ ਦੌਰਾਨ ਕਦੇ ਵੀ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਸੀ ਦਿੱਤੀ। ਸੈਲਾਨੀ ਮੂਰਕ੍ਰਾਫਟ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ, "ਮੈਂ ਏਸ਼ੀਆ 'ਚ ਮਹਾਰਾਜਾ ਰਣਜੀਤ ਸਿੰਘ ਜਿਹਾ ਰਾਜ ਹੋਰ ਨਹੀਂ ਵੇਖਿਆ।" ਕਵੀਰਾਜ ਡਾ: ਯੁਗਿੰਦਰ ਪਾਲ ਸ਼ਾਸਤਰੀ ਆਪਣੀ ਪ੍ਰਸਿੱਧ ਪੁਸਤਕ 'ਭਾਰਤ ਮੇਂ ਜਾਟ ਰਾਜ' (ਉਰਦੂ ਐਡੀਸ਼ਨ) ਦੇ ਪੰਨਾ 77 'ਤੇ ਲਿਖਦਾ ਹੈ "ਇਟਾਲੀਅਨ ਜਾਤੀ ਮੇਂ ਜੂਲੀਅਸ ਸੀਜ਼ਰਜ਼, ਫ਼ਰਾਂਸੀਸੀਓਂ ਮੇਂ ਨਿਪੋਲੀਅਨ, ਜਰਮਨੋਂ ਮੇਂ ਲੂਥਰ, ਹਿਟਲਰ ਔਰ ਯੂਨਾਨੀਓਂ ਮੇਂ ਜੋ ਸਥਾਨ ਸਿਕੰਦਰ ਕਾ ਹੈ, ਉਨ ਸੇ ਭੀ ਜ਼ਿਆਦਾ ਅਹਿਮ-ਬਾ-ਵਕਾਤ ਔਰ ਨਮਾਯਾਂ ਦਰਜਾ ਸਿੱਖ ਜਾਤੀ ਮੇਂ ਮਹਾਰਾਜਾ ਰਣਜੀਤ ਸਿੰਘ ਕਾ ਹੈ।"

(ਚਲਦਾ)

ਹੱਡ ਬੀਤੀ

# ਆਸ ਦੀ ਕਿਰਨ

—ਭਾਈ ਉਂਕਾਰ ਸਿੰਘ ਮਿਸ਼ਨਰੀ

ਸਮੇਂ ਦੀ ਬੱਚਤ ਕਰਦਿਆਂ ਵੀ ਸਮਾਗਮ ਦੀ ਸਮਾਪਤੀ ਲੇਟ ਸੀ। ਰਾਤ ਦਾ ਇਕ ਵੱਜ ਚੁੱਕਾ ਸੀ। ਹਾਲੇ ਪਿਛਲੇ ਮਹੀਨੇ ਹੀ ਇੱਥੇ ਬੱਚਿਆਂ ਦੀ ਗੁਰਮਤਿ ਕਲਾਸ ਸ਼ੁਰੂ ਕੀਤੀ ਗਈ ਸੀ। ਬੱਚਿਆਂ ਦੀ ਗਿਣਤੀ ਵਧਾਉਣ ਅਤੇ ਪਿੰਡ ਦੀਆਂ ਸੰਗਤਾਂ ਵਿਚ ਸਿੱਖ ਮਿਸ਼ਨਰੀ ਕਾਲਜ ਬਾਰੇ ਠੀਕ ਜਾਣਕਾਰੀ ਦੇਣ ਹਿਤ ਇਹ ਸਮਾਗਮ ਰੱਖਿਆ ਗਿਆ ਸੀ। ਬੱਚਿਆਂ ਦੇ ਪ੍ਰੋਗਰਾਮ ਤੋਂ ਸੰਗਤਾਂ ਬਹੁਤ ਖੁਸ਼ ਨਜ਼ਰ ਆ ਰਹੀਆਂ ਸਨ ਕਿਉਂਕਿ ਉਨ੍ਹਾਂ ਨੇ ਪਹਿਲੀ ਵਾਰ ਬੱਚਿਆਂ ਨੂੰ ਇੰਨੇ ਪ੍ਰਭਾਵਸ਼ਾਲੀ ਤੇ ਸਾਦੇ ਢੰਗ ਨਾਲ ਧਰਮ ਪ੍ਰਚਾਰ ਕਰਦਿਆਂ ਵੇਖਿਆ ਸੀ। ਬੱਚੇ ਵੀ ਪੂਰੀ ਦਿਲਚਸਪੀ ਲੈਂਦੇ ਹੋਏ, ਬਿਨਾਂ ਸ਼ਰਾਰਤ ਤੇ ਹੁੱਲੜਬਾਜ਼ੀ ਦੇ ਸ਼ਾਂਤਮਈ ਢੰਗ ਨਾਲ ਚੌਂਕੜੇ ਮਾਰੀ ਅਖੀਰ ਤੱਕ ਗੁਰਮਤਿ ਵੀਚਾਰਾਂ ਸੁਣਦੇ ਵੇਖੇ ਗਏ। ਮੈਂ ਹੁਕਮਨਾਮੇ ਤੋਂ ਬਾਅਦ ਪ੍ਰਸ਼ਾਦ ਵਰਤਾਉਣ ਦੇ ਸਮੇਂ ਵਿਚ ਕਾਲਜ ਬਾਰੇ ਜਾਣਕਾਰੀ ਦੇ ਕੇ ਹਟਿਆ ਹੀ ਸਾਂ ਕਿ ਸਰਦਾਰ ਗੁਰਮੁਖ ਸਿੰਘ ਹੱਥ ਜੋੜ ਖੜ੍ਹੋ ਗਿਆ ਅਤੇ ਕਿਹਾ : ਅੱਜ ਤੁਸਾਂ ਸਾਡੇ ਗਰੀਬਖਾਨੇ ਜ਼ਰੂਰ ਚਰਨ ਪਾਉਣੇ ਹਨ। ਮੈਂ ਕਿਹਾ "ਅਸੀਂ ਤਾਂ ਤੁਹਾਡੇ ਬੱਚੇ ਹਾਂ, ਚਰਨ ਪਾਉਣ ਵਾਲੀ ਕਿਹੜੀ ਗੱਲ ਹੈ।" ਹੁਣ ਰਾਤ ਕਾਫੀ ਹੋ ਗਈ ਹੈ ਫਿਰ ਕਿਸੇ ਦਿਨ ਆਪ ਜੀ ਕੋਲ ਆਵਾਂਗੇ ਪਰ ਉਨ੍ਹਾਂ ਦੀ ਜ਼ਿੱਦ ਕਾਰਨ ਮੈਨੂੰ ਜਾਣ ਲਈ ਹਾਂ ਕਰਨੀ ਹੀ ਪਈ। ਮੈਂ ਬਾਕੀ ਮੈਂਬਰਾਂ ਨੂੰ ਤੋਰ, ਸਕੂਟਰ ਤੇ ਪਿੰਡ ਦੀਆਂ ਗਲੀਆਂ ਵਿਚ ਦੀ ਸ: ਗੁਰਮੁਖ ਸਿੰਘ ਦੇ ਘਰ ਨੂੰ ਹੋ ਤੁਰਿਆ।

ਸ: ਗੁਰਮੁਖ ਸਿੰਘ ਦਾ ਛੋਟਾ ਜਿਹਾ ਪੋਤਾ ਗੁਰਮੀਤ ਸਿੰਘ ਮੇਰੇ ਨਾਲ ਸਕੂਟਰ ਤੇ ਬੈਠਾ, ਮੈਨੂੰ ਗਲੀ ਦੀਆਂ ਡੂੰਘੀਆਂ ਨਾਲੀਆਂ ਬਾਰੇ ਸੂਚਿਤ ਕਰੀ ਜਾਂਦਾ ਸੀ। ਉਸ ਨੇ ਘਰ ਆ ਜਾਣ ਦਾ ਆਪਣੇ ਛੋਟੇ ਜਿਹੇ ਹੱਥ ਨਾਲ ਇਸ਼ਾਰਾ ਕੀਤਾ ਤਾਂ ਅਸੀਂ ਘਰ ਦੇ ਦਰਵਾਜ਼ੇ ਅੱਗੇ ਸਕੂਟਰ ਖੜ੍ਹਾ ਕਰਕੇ ਅੰਦਰ ਚਲੇ ਗਏ। ਮੈਂ ਹੈਰਾਨ ਰਹਿ ਗਿਆ, ਘਰ ਕਾਹਦਾ ਇਹ ਤਾਂ ਮਹੱਲਨੁਮਾ ਸ਼ਾਨਦਾਰ ਕੋਠੀ ਸੀ, ਜੋ ਸਾਰੀਆਂ ਸ਼ਹਿਰੀ ਸਹੂਲਤਾਂ ਨਾਲ ਲੈਸ ਸੀ ਪਰ ਇਸ ਮਹਿਲ ਰੂਪੀ ਕੋਠੀ ਵਿਚ ਰਹਿੰਦੇ ਹਨ ਕੇਵਲ ਚਾਰ ਸਰੀਰ। ਸਰਦਾਰ ਗੁਰਮੁਖ ਸਿੰਘ, ਉਨ੍ਹਾਂ ਦੀ ਪਤਨੀ, ਇਕ ਨੌਂਵੀਂ ਜਮਾਤ ਵਿਚ ਪੜ੍ਹਦੀ ਉਨ੍ਹਾਂ ਦੀ ਦੋਹਤੀ ਤੇ ਪਹਿਲੀ ਜਮਾਤ ਦਾ ਵਿਦਿਆਰਥੀ ਪੰਜ ਸਾਲਾਂ ਦਾ ਪੋਤਾ ਗੁਰਮੀਤ ਸਿੰਘ।

ਸਰਦਾਰ ਗੁਰਮੁਖ ਸਿੰਘ ਪੁਲਿਸ ਦਾ ਸਾਬਕਾ ਇੰਸਪੈਕਟਰ ਹੈ। ਉਸ ਦੇ ਪਰਿਵਾਰ ਦੇ ਦੋਵੇਂ ਬੱਚੇ ਗੁਰਮੀਤ ਸਿੰਘ ਪੋਤਰਾ ਤੇ ਅੰਮ੍ਰਿਤਪਾਲ ਕੌਰ ਦੋਹਤਰੀ ਪਹਿਲੇ ਦਿਨ ਤੋਂ ਹੀ ਗੁਰਮਤਿ ਕਲਾਸ ਵਿਚ ਆ ਰਹੇ ਸਨ। ਗੁਰਮੀਤ ਸਿੰਘ ਭਾਵੇਂ ਛੋਟੀ ਉਮਰ ਦਾ ਪਹਿਲੀ ਜਮਾਤ ਦਾ ਵਿਦਿਆਰਥੀ ਹੈ ਤੇ ਪੰਜਾਬੀ ਵੀ ਚੰਗੀ ਤਰ੍ਹਾਂ ਪੜ੍ਹ ਲਿਖ ਨਹੀਂ ਸਕਦਾ ਪਰ ਫਿਰ ਵੀ ਉਸ ਨੇ ਆਪਣੀ ਲਗਨ ਕਾਰਨ ਜਪੁ ਜੀ ਸਾਹਿਬ ਦੀਆਂ 20 ਪਉੜੀਆਂ ਯਾਦ ਕਰ ਲਈਆਂ ਹਨ। ਅੱਜ ਉਸਨੇ "ਅਸੀਂ ਹਾਂ ਕਲਗੀਧਰ ਦੇ ਲਾਲ" ਕਵਿਤਾ ਸਟੇਜ ਤੇ ਪੂਰੇ ਜੋਸ਼ ਨਾਲ ਸੁਣਾਈ ਸੀ। ਮੈਂ ਉਸ ਦੀ ਤਾਰੀਫ ਉਸ ਦੇ ਬਾਬੇ ਗੁਰਮੁਖ ਸਿੰਘ ਕੋਲ ਕੀਤੀ ਤਾਂ ਉਹ ਝੱਟ ਬੋਲ ਪਿਆ, "ਭਾਈ ਉਂਕਾਰ ਸਿੰਹਾਂ! ਹੁਣ ਤਾਂ ਇਹ ਮੇਰਾ ਉਸਤਾਦ ਹੈ।" ਪਤਾ ਜੇ ? ਪਿਛਲੇ ਮਹੀਨੇ ਜਦੋਂ ਤੁਸਾਂ ਗੁਰਮਤਿ ਕਲਾਸ ਸ਼ੁਰੂ ਕੀਤੀ ਤਾਂ ਇਹ ਹੀ ਮੈਨੂੰ ਗੁਰਮਤਿ ਕਲਾਸ ਵਿਚ ਲੈ ਕੇ ਗਿਆ ਸੀ। ਪਹਿਲੇ ਦਿਨ ਹੀ ਕਲਾਸ ਤੋਂ ਘਰ ਪਰਤ ਕੇ ਚਾਈਂ ਚਾਈਂ ਇਸ ਨੇ ਮੈਨੂੰ ਮੂਲ ਮੰਤਰ ਦਾ ਪਾਠ ਸੁਣਾਇਆ ਤੇ ਕਿਹਾ ਕਿ "ਇਹ ਮੈਨੂੰ ਬਾਬਾ ਜੀ ਨੇ ਸਿਖਾਇਆ ਹੈ।" ਮੈਂ ਹਾਸੇ ਨਾਲ ਇਸ ਨੂੰ ਕਹਿ ਬੈਠਾ ਕਿ ਤੇਰੇ ਬਾਬਾ ਜੀ ਮੈਨੂੰ ਵੀ ਜਾਣਦੇ ਹਨ, ਤੇਰੇ ਪਿਤਾ ਜੀ ਤੇ ਤੇਰੇ ਬਾਬਾ ਜੀ ਇਕੱਠੇ ਇਕ ਹੀ ਜਮਾਤ ਵਿਚ ਪੜ੍ਹਦੇ ਸਨ। ਗੁਰਮੀਤ ਸਿੰਘ ਨੇ ਆਪਣੇ ਚਿਹਰੇ ਤੇ ਗੰਭੀਰ ਭਾਵ ਲਿਆਉਂਦਿਆਂ ਮੈਨੂੰ ਕਿਹਾ, "ਬਾਪੂ ਜੀ! ਉਹ ਤਾਂ ਬਾਬਾ ਜੀ ਹਨ, ਪਰ ਤੁਸੀਂ ਤਾਂ ਹਾਲੇ ਬਾਬਾ ਜੀ ਬਣੇ ਹੀ ਨਹੀਂ। ਤੁਸੀਂ ਕਦੋਂ ਬਾਬਾ ਜੀ ਬਣੋਗੇ ?" ਮੈਨੂੰ ਉਸ ਦੇ ਸਵਾਲ ਦਾ ਜਵਾਬ ਨਾ ਔੜਿਆ। ਜਿਥੇ ਮੈਂ ਚੁੱਪ ਰਿਹਾ ਉਥੇ ਆਪਣੇ ਹੀ ਛੋਟੇ ਜਿਹੇ ਪੋਤੇ ਅੱਗੇ ਲਾ-ਜਵਾਬ ਹੋਣ ਕਰਕੇ ਸ਼ਰਮਸਾਰ ਵੀ ਹੋਇਆ। ਉਸਦੇ ਸਵਾਲ ਨੇ ਮੈਨੂੰ ਸੋਚਾਂ ਵਿਚ ਪਾ ਦਿੱਤਾ ਤੇ ਸੋਚਾਂ ਨੇ ਮੈਨੂੰ ਰਾਤ ਸੌਣ ਨਾ ਦਿੱਤਾ। ਜਿੰਨਾ ਮੈਂ ਸੋਚੀ ਜਾਂਦਾ ਸੀ ਉਨ੍ਹਾਂ ਹੀ ਮੈਂ ਸੋਚਾਂ ਦੇ ਅਥਾਹ ਸਮੁੰਦਰ ਵਿਚ ਹੋਰ ਡੂੰਘਾ ਡੁੱਬਦਾ ਜਾ ਰਿਹਾ ਸਾਂ ਕਿ ਮੈਨੂੰ ਤੁਹਾਡੇ ਬੋਲਾਂ ਨੇ ਤਿਨਕਾ ਬਣ ਡੁੱਬਦੇ ਨੂੰ ਸਹਾਰਾ ਦੇ ਉਭਾਰ ਲਿਆ। ਮੈਨੂੰ ਤੁਹਾਡੀ ਪਹਿਲੀ ਮਿਲਣੀ ਵਾਲੇ ਬਚਨ ਯਾਦ ਆਏ। ਤੁਸਾਂ ਕਿਹਾ ਸੀ, "ਅਸੀਂ ਪਾਣੀ ਹੇਠਾਂ ਤੋਂ ਉਪਰ ਵੱਲ ਚੜ੍ਹਾਵਾਂਗੇ, ਬੱਚਿਆਂ ਰਾਹੀਂ ਵੱਡਿਆਂ ਨੂੰ ਸਿਖਾਵਾਂਗੇ।" ਨਾਲੇ ਯਾਦ ਆਈ ਤੁਹਾਡੀ ਸੁਣਾਈ ਹੋਈ ਉਸ ਸਾਖੀ ਕਿ ਕਿਵੇਂ ਇਕ ਛੋਟੇ ਜਿਹੇ ਬੱਚੇ ਨੇ ਆਪਣੇ ਬਾਪ ਨੂੰ ਸ਼ਰਾਬੀ ਹਾਲਤ ਵਿਚ ਵੇਖ ਉਸ ਨੂੰ ਸਿੱਖ ਮੰਨਣੋਂ ਨਾਂਹ ਕਰ ਦਿੱਤੀ ਸੀ। ਜਿਸ 'ਤੇ ਬਾਪ ਦਾ ਮਨ ਕੁਰਲਾ ਉਠਿਆ, ਉਸ ਨੇ ਸ਼ਰਾਬ ਦੀ ਬੋਤਲ ਤੋੜ ਦਿੱਤੀ ਤੇ ਅਗਲੇ ਦਿਨ ਹੀ ਪਰਿਵਾਰ ਸਮੇਤ ਅੰਮ੍ਰਿਤ ਛਕ ਕੇ ਹੀ ਪ੍ਰਸ਼ਾਦਾ ਪਾਣੀ ਛਕਿਆ। ਸੱਚ ਪੁਛੋ ਤਾਂ ਮੈਂ ਵੀ ਇਸ ਗੱਲ ਤੋਂ ਕੰਬ ਉਠਿਆ ਸੀ, ਉਸ ਦਿਨ।

ਇੰਨੇ ਚਿਰ ਵਿਚ ਅੰਮ੍ਰਿਤਪਾਲ ਕੌਰ ਸਾਡੇ ਲਈ ਸਟੀਲ ਦੇ ਵੱਡੇ ਗਲਾਸਾਂ ਵਿਚ

---

*ਛੇਹਰਟਾ (ਜ਼ਿਲ੍ਹਾ ਅੰਮ੍ਰਿਤਸਰ)
ਫੋਨ-0183-2255011

ਗਰਮ-ਗਰਮ ਦੁੱਧ ਲੈ ਆਈ ਤੇ ਸਾਡੇ ਨਾਲ ਹੀ ਬੈਠ ਕੇ ਗੱਲਾਂ ਸੁਣਨ ਲੱਗੀ। ਗੁਰਮੁਖ ਸਿੰਘ ਨੇ ਗੱਲ ਅੱਗੇ ਤੋਰੀ ਤੇ ਦੱਸਿਆ ਕਿ ਅੱਜ ਤੋਂ ਵੀਹ ਕੁ ਸਾਲ ਪਹਿਲਾਂ ਵੀ ਮੈਂ ਤੁਹਾਡੀਆਂ ਗੁਰਮਤਿ ਕਲਾਸਾਂ ਵੇਖੀਆਂ ਸਨ, ਮਲੋਟ ਵਿਚ। ਗੁਰਮੀਤ ਸਿੰਘ ਦੇ ਪਿਤਾ ਨੂੰ ਵੀ ਮੈਂ ਨਾਲ ਲੈ ਕੇ ਗਿਆ ਸੀ, ਪਰ ਸਾਡੀ ਪਿਉ ਪੁੱਤਾਂ ਦੀ ਕਿਸਮਤ ਹੀ ਮਾੜੀ ਸੀ ਕਿ ਅਸੀਂ ਸਿੱਖੀ ਦੇ ਇਸ ਮਿਸ਼ਨ ਨੂੰ ਸਮਝ ਨਾ ਸਕੇ। ਗੁਰੂ ਤੋਂ ਬੇਮੁਖ ਹੋ ਕੇ ਮੈਂ ਹੁਣ ਤੱਕ ਬਹੁਤ ਕੁਝ ਗਵਾ ਚੁੱਕਾ ਹਾਂ, ਜੋ ਥੋੜ੍ਹਾ ਜਿਹਾ ਬਚਿਆ ਹੈ ਉਸ ਨੂੰ ਸੰਭਾਲਣ ਲਈ ਯਤਨਸ਼ੀਲ ਹਾਂ। ਗੁਰਮੁਖ ਸਿੰਘ ਆਮ ਬਜ਼ੁਰਗਾਂ ਵਾਂਗੂੰ ਆਪਣੀ ਜੀਵਨ ਕਹਾਣੀ ਸੁਣਾਉਂਦਿਆਂ ਰੇਸ਼ਮ ਦੇ ਥਾਨ ਵਾਂਗੂੰ ਖੁਲ੍ਹਦਾ ਹੀ ਗਿਆ। ਮੈਂ ਵੀ ਆਪਣੀ ਆਦਤ ਅਨੁਸਾਰ ਉਸ ਅੰਦਰੋਂ ਸਭ ਕੁਝ ਬਾਹਰ ਕੱਢ ਕੇ ਉਦਾਹਰਣ ਬਣਦੀ ਵੇਖਣਾ ਚਾਹੁੰਦਾ ਸੀ। ਮੈਂ ਗਹਿਰੀ ਹੁੰਦੀ ਰਾਤ ਦੀ ਪ੍ਰਵਾਹ ਨਾ ਕੀਤੀ ਕਿਉਂਕਿ ਮੈਨੂੰ ਪਤਾ ਸੀ ਕਿ ਰਾਤਾਂ ਹੀ ਜ਼ਿੰਦਗੀ ਦੀ ਸਵੇਰ ਦਾ ਕਾਰਨ ਬਣਦੀਆਂ ਹਨ। ਮੈਂ ਗੁਰਮੁਖ ਸਿੰਘ ਦੇ ਬੁੱਢੇ ਚਿਹਰੇ 'ਤੇ ਗੁਰਮਤਿ ਦੀ ਸਵੇਰ ਦੀ ਲੋਅ ਪ੍ਰਤੱਖ ਵੇਖ ਰਿਹਾ ਸੀ, ਪਰ ਜਵਾਨੀ ਵਿਚ ਮਨਮਤਿ ਦੀ ਕਾਲੀ ਰਾਤ ਦਾ ਕਾਰਨ ਵੀ ਜਾਣਨਾ ਚਾਹੁੰਦਾ ਸੀ। ਗੁਰਮੁਖ ਸਿੰਘ ਨੇ ਦੱਸਿਆ ਕਿ ਮੈਂ ਤੁਹਾਡੀ ਮਲੋਟ ਵਾਲੀ ਕਲਾਸ ਤੋਂ ਹੀ ਜਪੁ ਜੀ ਸਾਹਿਬ ਦਾ ਸ਼ੁੱਧ ਉਚਾਰਨ ਸਿੱਖਿਆ ਸੀ ਪਰ ਮਾੜੀ ਕਿਸਮਤ ਨੂੰ ਨਾ ਤਾਂ ਮੈਂ ਅਰਥ ਸਿੱਖੇ ਤੇ ਨਾ ਹੀ ਮੈਂ ਆਪਣਾ ਜੀਵਨ ਗੁਰਸਿੱਖਾਂ ਵਾਲਾ ਬਣਾ ਸਕਿਆ। ਨਿਤਨੇਮ ਨੂੰ ਮੈਂ ਕਰਮ-ਕਾਂਡ ਬਣਾ ਲਿਆ। ਸਵੇਰ-ਸ਼ਾਮ ਪਾਠ ਵੀ ਕਰੀ ਜਾਣਾ ਤੇ ਸ਼ਰਾਬ ਵੀ ਪੀਂਦੇ ਜਾਣਾ। ਦੋਵੇਂ ਵੇਲੇ ਗੁਰਦੁਆਰੇ ਜਾ ਕੇ ਮੱਥਾ ਵੀ ਟੇਕ ਆਉਣਾ। ਪੈਸੇ ਦੀ ਲਾਲਸਾ ਐਸੀ ਵਧੀ ਕਿ ਰਿਸ਼ਵਤ ਲਈ ਲੋਕਾਂ ਨੂੰ ਨਜਾਇਜ਼ ਤੰਗ ਕਰਦੇ ਰਹਿਣਾ ਤੇ ਇਸ ਤਰ੍ਹਾਂ ਲੁੱਟ-ਖਸੁੱਟ ਦੇ ਪੈਸੇ ਨਾਲ ਆਪਣਾ ਘਰ ਭਰੀ ਜਾਂਦਾ। ਇਸ ਪਾਪ ਦੀ ਕਮਾਈ ਨਾਲ ਹੀ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਅਖਾਉਤੀ ਸਾਧਾਂ-ਸੰਤਾਂ ਨੂੰ ਤੇ ਲੰਗਰਾਂ ਵਾਸਤੇ ਦਾਨ ਵੀ ਕਰੀ ਜਾਂਦਾ। ਜਿਉਂ ਜਿਉਂ ਮੇਰੇ ਪਾਪ ਕਰਮ ਵਧਦੇ ਗਏ ਤਿਵੇਂ ਤਿਵੇਂ ਮੇਰੇ ਦੁੱਖ-ਤਕਲੀਫ਼ਾਂ ਵੀ ਵਧਦੇ ਫੁੱਲਦੇ ਗਏ। ਕੋਈ ਸਾਧ-ਸੰਤ, ਤੇ ਕੀਤੇ ਦਾਨ ਮੇਰੇ ਦੁੱਖ ਤਕਲੀਫਾਂ ਨੂੰ ਠੱਲ੍ਹ ਨਾ ਪਾ ਸਕੇ।

ਪਾਪ ਦੀ ਕਮਾਈ ਨਾਲ ਮੈਂ ਸ਼ਹਿਰ ਵਿਚ 20 ਮਰਲਿਆਂ ਵਿਚ ਸ਼ਾਨਦਾਰ ਕੋਠੀ ਬਣਾ ਲਈ ਸੀ ਤੇ ਦੋ ਪਲਾਟ ਵੀ ਖਰੀਦ ਲਏ ਸਨ। ਦੋਹਾਂ ਬੱਚਿਆਂ ਲੜਕੀ ਤੇ ਲੜਕੇ ਨੂੰ ਚੰਗੇ ਸਕੂਲਾਂ ਵਿਚ ਪੜ੍ਹਾ, ਐਮ. ਏ. ਤੱਕ ਦੀ ਤਾਲੀਮ ਦਵਾ ਦਿੱਤੀ ਸੀ। ਲੜਕੀ ਨੂੰ ਸੋਹਣਾ ਵਰ-ਘਰ ਲੱਭ ਕੇ, ਲੋੜ ਤੋਂ ਵੱਧ ਦਾਜ ਦੇ ਕੇ ਵਿਆਹ ਦਿੱਤਾ ਸੀ। ਲੜਕਾ ਸੋਹਣਾ ਜਵਾਨ ਨਿਕਲਿਆ, ਪਰ ਮੈਂ ਉਸਦੀ ਪਸੰਦ ਮੁਤਾਬਕ ਉਸ ਨੂੰ ਨੌਕਰੀ ਨਾ ਦੁਆ ਸਕਿਆ। ਪੁਲਿਸ ਵਿਚ ਉਹ ਭਰਤੀ ਨਹੀਂ ਸੀ ਹੋਣਾ ਚਾਹੁੰਦਾ। ਨਸ਼ਿਆਂ ਦੀ ਬੀਮਾਰੀ ਉਸ ਨੂੰ ਕਾਲਜ ਟਾਈਮ ਤੋਂ ਲੱਗ ਗਈ ਸੀ । ਫਿਰ ਵੀ ਰਿਸ਼ਵਤ ਦੇ ਕੇ ਮਾਰਕੀਟ ਕਮੇਟੀ ਵਿਚ ਲਵਾ ਦਿੱਤਾ। ਵਿਆਹ ਵੀ ਚੰਗੇ ਘਰ ਹੋ ਗਿਆ। ਸੁਸ਼ੀਲ-ਸੁੰਦਰ ਪਤਨੀ ਮਿਲ ਗਈ, ਰੱਬ ਦਾ ਨਾਂ ਲੈਣ ਵਾਲੀ ਪਰ ਅਫਸੋਸ, ਪਾਪ ਦੀ ਕਮਾਈ ਨੇ ਕਦੋਂ ਸੁਖ ਦੇਣਾ ਸੀ। ਨਸ਼ਿਆਂ ਨੇ ਉਸਦੀ ਬੁੱਧੀ ਭ੍ਰਿਸ਼ਟ ਕਰ ਦਿੱਤੀ ਤੇ ਸਰੀਰ ਖੋਖਲਾ। ਨਸ਼ਿਆਂ ਨਾਲ ਅੰਨ੍ਹਾ ਹੋਇਆ ਅੱਧੀ-ਅੱਧੀ ਰਾਤ ਨੂੰ ਘਰ ਆਉਂਦਾ ਤੇ ਫਿਰ ਘਰ ਵਿਚ ਹੀ ਮਹਾਂਭਾਰਤ ਸ਼ੁਰੂ ਹੋ ਜਾਂਦਾ। ਮੁਸੀਬਤਾਂ ਦੀ ਇਕ ਹੋਰ ਗਾਜ (ਬਿਜਲੀ) ਮੇਰੇ ਤੇ ਉਸ ਵੇਲੇ ਡਿੱਗੀ ਜਦੋਂ ਅੱਤਵਾਦ ਰੂਪੀ ਦੈਂਤ ਨੇ ਮੇਰੇ ਜਵਾਈ ਨੂੰ ਖਾ ਮੇਰੇ ਪੈਰਾਂ ਥੱਲਿਉਂ ਜ਼ਮੀਨ ਖਿੱਚ ਲਈ। ਧੀ ਰੰਡੀ ਕਰਕੇ ਮੇਰੇ ਬੂਹੇ ਬਿਠਾ ਦਿੱਤੀ ਪਰ ਇਸ ਤੇ ਇਸ ਮਹਾਂ ਦੁਖਦਾਇਕ ਹਾਦਸੇ ਦਾ ਵੀ ਕੋਈ ਅਸਰ ਨਾ ਹੋਇਆ। ਫਿਰ ਇਕ ਰਾਤ ਉਹ ਘਰ ਨਾ ਆਇਆ, ਅੱਗੇ ਵੀ ਕਈ ਵਾਰੀ ਨਹੀਂ ਸੀ ਆਉਂਦਾ। ਉਸ ਦੀ ਪਤਨੀ ਰਾਤ-ਰਾਤ ਭਰ ਜਾਗ ਕੇ ਉਸ ਦੀ ਉਡੀਕ ਕਰਦੀ, ਉਸ ਦੀ ਇਸ ਸਜ਼ਾ ਦਾ ਵੀ ਮੈਂ ਹੀ ਜ਼ਿੰਮੇਵਾਰ ਸਾਂ। ਜਿਸ ਰਾਤ ਉਹ ਨਾ ਆਉਂਦਾ ਅਗਲੀ ਸਵੇਰ ਨੂੰ ਉਹ ਟੈਲੀਫੋਨ ਕਰ ਦਿੰਦਾ ਜਾਂ ਸਵੇਰੇ ਸਵੇਰੇ ਹੀ ਘਰ ਆ ਜਾਂਦਾ ਤੇ ਕਈ ਵਾਰੀ ਆਪਣੀ ਗਲਤੀ ਦੀ ਮੈਥੋਂ ਮੁਆਫ਼ੀ ਵੀ ਮੰਗ ਲੈਂਦਾ...ਪਰ ਉਸ ਦਿਨ ਉਹ ਸਵੇਰੇ ਵੀ ਨਾ ਆਇਆ ਤੇ ਨਾ ਹੀ ਉਸ ਦਾ ਕੋਈ ਟੈਲੀਫੋਨ ਆਇਆ। ਸਵੇਰੇ 10 ਵਜੇ ਮੈਨੂੰ ਕਿਸੇ ਨੇ ਟੈਲੀਫੋਨ ਕੀਤਾ ਤੇ ਅਸੀਂ ਜਾ ਕੇ ਉਸ ਦੀ ਲਾਸ਼ ਲੈ ਆਏ। ਰਾਤ ਦੇ ਵਕਤ ਕੋਈ ਉਸ ਦੇ ਸਕੂਟਰ ਨੂੰ ਸਾਈਡ ਮਾਰ ਗਿਆ ਸੀ। ਮੇਰੇ ਤੇ ਤਾਂ ਜਿਵੇਂ ਦੁੱਖਾਂ ਦਾ ਪਹਾੜ ਹੀ ਡਿੱਗ ਪਿਆ ਸੀ।

ਦੁੱਧ ਠੰਡਾ ਹੋ ਚੁੱਕਾ ਸੀ ਪਰ ਗਰਮ-ਗਰਮ ਹੰਝੂਆਂ ਨੇ ਗੁਰਮੁਖ ਸਿੰਘ ਤੇ ਉਸ ਦੀ ਪਤਨੀ ਦੇ ਮੂੰਹ ਧੋ ਦਿੱਤੇ ਸਨ। ਗੁਰਮੁਖ ਸਿੰਘ ਅੱਗੇ ਨਾ ਬੋਲ ਸਕਿਆ। ਮੈਂ ਹੌਂਸਲਾ ਦਿੰਦੇ ਹੋਏ ਕਿਹਾ, "ਇਹ ਸਭ ਕੁਝ ਸਾਡੇ ਜੀਵਾਂ ਦੇ ਵੱਸ ਨਹੀਂ, ਸਭ ਕੁਝ ਪ੍ਰਭੂ ਦਾ ਭਾਣਾ ਹੈ।" ਠੰਡਾ ਹਉਕਾ ਭਰ ਕੇ ਗੁਰਮੁਖ ਸਿੰਘ ਫਿਰ ਬੋਲਿਆ, "ਮੈਂ ਉਸ ਨੂੰ ਬਹੁਤ ਪਿਆਰ ਦਿੱਤਾ, ਉਸਦੀ ਹਰ ਖਾਹਿਸ਼ ਪੂਰੀ ਕੀਤੀ।" ਮੈਂ ਨਸ਼ਿਆਂ ਤੋਂ ਉਸ ਨੂੰ ਵਰਜਿਆ ਵੀ, ਸਖ਼ਤੀ ਵੀ ਕੀਤੀ, ਮਾਰਿਆ ਕੁੱਟਿਆ ਵੀ, ਪਰ ਸਭ ਕੁਝ ਵਿਅਰਥ। ਤੁਹਾਡੇ ਕਹੇ ਅਨੁਸਾਰ ਕਿ 'ਬੱਚੇ ਤਾਂ ਉਹ ਕੁਝ ਹੀ ਸਿੱਖਦੇ ਹਨ, ਜੋ ਕੁਝ ਵੱਡਿਆਂ ਨੂੰ ਵੇਖਦੇ ਕਰਦੇ ਤੇ ਮਹਿਸੂਸ ਕਰਦੇ ਹਨ।' ਮੈਂ ਖੁਦ ਸ਼ਰਾਬ ਪੀਂਦਾ ਸੀ, ਇਸ ਲਈ ਮੇਰੀਆਂ ਨਸੀਹਤਾਂ ਦਾ ਮੇਰੇ ਪੁੱਤਰ ਨੇ ਕੋਈ ਪ੍ਰਭਾਵ ਕਬੂਲ ਨਾ ਕੀਤਾ। ਮੇਰੀ ਗ਼ਲਤੀ ਕਾਰਨ ਹੀ ਮੇਰਾ ਪਿਆਰਾ ਪੁੱਤਰ ਨਸ਼ਿਆਂ ਦੇ ਹੜ੍ਹ ਵਿਚ ਰੁੜ੍ਹ ਗਿਆ। ਪਰ ਹੁਣ ਪਛਤਾਉਣ ਦਾ ਕੀ ਫਾਇਦਾ?...ਇਨ੍ਹਾਂ ਘਟਨਾਵਾਂ ਨੇ ਮੇਰਾ ਮਾਨਸਿਕ ਪੱਧਰ ਹੋਰ ਵੀ ਨੀਵਾਂ ਸੁੱਟ ਦਿੱਤਾ ਤੇ ਆਤਮਿਕ ਸ਼ਾਂਤੀ ਲਈ ਮੈਂ ਗੁਰਦੁਆਰੇ ਜਾਣ ਦੇ ਨਾਲ-ਨਾਲ ਪੀਰਾਂ-ਫਕੀਰਾਂ ਦੀਆਂ ਕਬਰਾਂ ਤੇ ਜਾ ਕੇ ਤੇਲ ਪਾਉਣ ਲੱਗਾ। ਕਈ ਡੇਰੇਦਾਰ ਬਾਬਿਆਂ ਦਾ ਚੇਲਾ ਬਣਿਆ, ਬਾਬਿਆਂ ਦੇ ਆਖੇ ਲੱਗ ਸ਼ਰਾਬ ਵੀ ਛੱਡ ਦਿੱਤੀ ਪਰ ਮਨ ਨੂੰ ਸ਼ਾਂਤੀ ਨਾ

ਮਿਲੀ। ਉਲਟਾ ਬਾਬਿਆਂ ਨੇ ਮੈਨੂੰ ਬੁੱਧੂ ਸਮਝ ਕੇ ਖੂਬ ਲੁੱਟਿਆ।ਆਰਥਿਕ ਲੁੱਟ ਤੋਂ ਸਿਵਾ ਕੁਝ ਵੀ ਪੱਲੇ ਨਾ ਪਿਆ। ਦੁੱਖਾਂ, ਕਲੇਸ਼ਾਂ ਦੇ ਬੱਦਲ ਜਿਵੇਂ ਤੇ ਤਿਵੇਂ ਮੇਰੇ ਸਿਰ ਚੜ੍ਹ ਗਰਜਦੇ ਰਹੇ।

ਇਸੇ ਦੌਰਾਨ ਮੇਰੀ ਰਿਟਾਇਰਮੈਂਟ ਹੋ ਗਈ। ਸ਼ਹਿਰ ਵਾਲੀ ਕੋਠੀ ਤੇ ਦੋਵੇਂ ਪਲਾਟ ਮੈਂ ਪਹਿਲਾਂ ਹੀ ਕੁੜੀ, ਮੁੰਡੇ ਦੇ ਵਿਆਹ ਤੇ ਨੌਕਰੀ ਲਈ ਵੇਚ ਚੁੱਕਾ ਸਾਂ। ਇਸ ਲਈ ਪਿੰਡ ਆ ਗਏ ਪਰ ਦੁੱਖਾਂ ਕਲੇਸ਼ਾਂ ਨੇ ਸਾਡਾ ਪਿੱਛਾ ਨਾ ਛੱਡਿਆ ਸਗੋਂ ਉਨ੍ਹਾਂ ਵਿਚ ਵਾਧਾ ਹੀ ਹੁੰਦਾ ਗਿਆ। ਅਜਿਹੀ ਹਾਲਤ ਵਿਚ ਮਨ ਨੂੰ ਸ਼ਾਂਤੀ ਕਿਥੋਂ ਆਉਣੀ ਸੀ ?ਜਵਾਨ ਧੀ ਘਰ ਬੈਠ ਗਈ ਸੀ ਤੇ ਮੁੰਡੇ ਦੀ ਮੌਤ ਤੋਂ ਬਾਅਦ ਨੂੰਹ ਪੇਕੇ ਚਲੀ ਗਈ ਸੀ। ਮੇਰਾ ਮਨ ਕਰੇ ਆਤਮ-ਹੱਤਿਆ ਕਰ ਲਵਾਂ, ਕੀ ਫਾਇਦਾ, ਜੀਣ ਦਾ? ਪਰ ਮੇਰੇ ਅੰਦਰੋਂ ਪਤਾ ਨਹੀਂ ਕਿਸ ਸ਼ਕਤੀ ਨੇ ਮੇਰੇ ਤੇ ਸਵਾਲ ਕੀਤਾ ਕਿ "ਜੇ ਜੀਣ ਦਾ ਕੋਈ ਫਾਇਦਾ ਨਹੀਂ ਤਾਂ ਤੂੰ ਹੀ ਦੱਸ ਕਿ ਮਰਨ ਨਾਲ ਕੀ ਫਾਇਦਾ ਹੋਵੇਗਾ। ਕਿਉਂ ਅਨਮੋਲ ਮਨੁੱਖਾ ਜੀਵਨ ਅਜਾਈਂ ਗੁਆਉਣ ਤੇ ਤੁਲਿਆ ਹੈਂ?' ਸ਼ਾਇਦ ਗੁਰਮੁਖ ਸਿੰਘ ਦੇ ਅੰਦਰੋਂ "ਆਸ ਦੀ ਕਿਰਨ" ਜਾਗ ਉੱਠੀ ਸੀ। ਮਨ ਨੂੰ ਕੁਝ ਢਾਰਸ ਮਿਲੀ। ਇਨ੍ਹੀਂ ਦਿਨੀਂ ਹੀ ਗੁਰਮੀਤ ਸਿੰਘ ਆ ਗਿਆ। ਮਾਨੋਂ ਜਿਵੇਂ ਰੁੜ੍ਹੀ ਜਾਂਦੀ ਜ਼ਿੰਦਗੀ ਨੂੰ ਨਵੀਂ ਦਿਸ਼ਾ ਮਿਲ ਗਈ। ਅਸੀਂ ਇਸੇ ਖੁਸ਼ੀ ਵਿਚ ਵਿਸਾਖੀ ਤੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਗਏ। ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸੀਸ ਝੁਕਾ, ਦੁੱਖਾਂ-ਕਲੇਸ਼ਾਂ ਤੋਂ ਛੁਟਕਾਰੇ ਲਈ ਅਰਜ਼ੋਈ ਕੀਤੀ ਤੇ ਪ੍ਰਸੰਨ ਚਿੱਤ ਗੁਰੂ ਘਰੋਂ ਬਖ਼ਸ਼ਿਸ਼ਾਂ ਪ੍ਰਾਪਤ ਕਰ ਵਾਪਸ ਚੱਲ ਪਏ। ਜਿਉਂ ਹੀ ਘੰਟਾ ਘਰ ਵਾਲੇ ਪਾਸਿਉਂ ਬਾਹਰ ਨਿਕਲੇ ਤਾਂ ਖੱਬੇ ਹੱਥ ਲੱਗੀ ਪੁਸਤਕ ਪ੍ਰਦਰਸ਼ਨੀ ਵੇਖਣ ਚਲੇ ਗਏ। ਇਥੋਂ ਅਸੀਂ ਸਿੱਖ ਮਿਸ਼ਨਰੀ ਕਾਲਜ ਦੇ ਸਟਾਲ ਤੋਂ 'ਸ਼ਬਦ ਗੁਰੂ' ਤੇ 'ਨਿਤਨੇਮ ਸਟੀਕ' ਨਾਮੀ ਦੋ ਪੁਸਤਕਾਂ ਖਰੀਦੀਆਂ ਤੇ ਸਿੱਧੇ ਘਰ ਆ ਗਏ।

ਜਿਉਂ ਹੀ ਜਪੁ ਜੀ ਸਾਹਿਬ ਦੇ ਅਰਥ ਪੜ੍ਹ ਉਨ੍ਹਾਂ ਨੂੰ ਜ਼ਿੰਦਗੀ ਵਿਚ ਅਮਲੀ ਰੂਪ ਦਿੱਤਾ, ਜ਼ਿੰਦਗੀ ਦੇ ਅਰਥ ਹੀ ਬਦਲ ਗਏ। ਹੁਣ ਮੈਂ ਇਨ੍ਹਾਂ ਬੱਚਿਆਂ ਦੀ ਪੜ੍ਹਾਈ ਤੇ ਸੱਚੀ-ਸੁੱਚੀ ਕਿਰਤ ਦੇ ਪੈਸੇ ਲਾ ਰਿਹਾ ਹਾਂ। ਜੋ ਕੁਝ ਮੈਂ ਇਨ੍ਹਾਂ ਬੱਚਿਆਂ ਨੂੰ ਸਿਖਾਉਣਾ ਹੁੰਦਾ ਹੈ, ਉਹ ਪਹਿਲਾਂ ਆਪ ਕਰਦਾ ਹਾਂ। ਗੁਰਮੁਖ ਸਿੰਘ ਨੇ ਥੋੜ੍ਹਾ ਖੁਸ਼ ਹੁੰਦਿਆਂ ਕਿਹਾ, "ਗੁਰਮੀਤ ਸਿੰਘ ਮੇਰਾ ਪੋਤਾ ਹੀ ਨਹੀਂ ਮੇਰਾ ਯਾਰ ਵੀ ਹੈ।' ਕੰਧ-ਘੜੀ ਨੇ ਤਿੰਨ ਵਜੇ ਦਾ ਅਲਾਰਮ ਵਜਾ ਦਿੱਤਾ ਸੀ, ਦਿਨ ਚੜ੍ਹਨ ਵਿਚ ਹਾਲੇ 2 ਘੰਟੇ ਪਏ ਸਨ। ਪਰ ਗੁਰਮੁਖ ਸਿੰਘ ਨੂੰ ਸਵੇਰ ਦੀ ਕੀ ਪ੍ਰਵਾਹ, ਉਸ ਦੀ ਸਵੇਰ ਤਾਂ ਹੋ ਚੁੱਕੀ ਸੀ। ਗੁਰਮੁਖ ਸਿੰਘ ਅੰਦਰ ਚੜ੍ਹੇ ਗੁਰਮਤਿ ਰੂਪੀ ਸੂਰਜ ਦੀਆਂ ਸੁਨਹਿਰੀ ਕਿਰਨਾਂ ਉਸ ਦੇ ਚਿਹਰੇ ਤੇ ਚਮਕਾਂ ਮਾਰਦੀਆਂ ਸਾਫ਼ ਦਿੱਸ ਰਹੀਆਂ ਸਨ।

ਪਰ ਮੈਨੂੰ ਤਾਂ ਹਾਲੇ ਵੀ ਹੋਰ ਇੰਤਜ਼ਾਰ ਕਰਨਾ ਪਵੇਗਾ, ਇਸ ਆਸ ਦੀ ਸੁਨਹਿਰੀ ਕਿਰਨ ਦਾ। ਪਤਾ ਨਹੀਂ ਕਦੋਂ ਇਹ ਦੁਰਮਤਿ ਦੇ ਅੰਧਕਾਰ ਨੂੰ ਦੂਰ ਕਰਨ 'ਚ ਮੇਰੀ ਸਹਾਇਕ ਹੋਵੇਗੀ। ਸਾਨੂੰ ਤਾਂ ਅਜਿਹੀਆਂ ਹਜ਼ਾਰਾਂ ਕਿਰਨਾਂ ਚਾਹੀਦੀਆਂ ਹਨ ਕਿਉਂਕਿ "ਹਨੇਰਾ ਬਹੁਤ ਗਹਿਰਾ ਹੈ"।ਹਨੇਰੇ ਦੀਆਂ ਬੁਰਾਈ ਰੂਪੀ ਸ਼ਕਤੀਆਂ ਨੇ ਸਿੱਖੀ ਦੇ ਕਿਲ੍ਹੇ ਦੀ ਬਾਹਰੀ ਫ਼ਸੀਲ 'ਚ ਸੈਂਕੜੇ ਮੋਰੀਆਂ ਕਰ ਉਸ ਨੂੰ ਜਰਜਰਾ ਤੇ ਕਮਜ਼ੋਰ ਕਰ ਦਿੱਤਾ ਹੈ ਕਿਉਂਕਿ "ਪਹਿਰੇਦਾਰ ਕੁਰਸੀ ਦੇ ਨਸ਼ੇ ਵਿਚ ਘੂਕ ਸੁੱਤੇ ਪਏ ਹਨ।" ਹਾਲੇ ਥੋੜ੍ਹਾ ਸਮਾਂ ਹੋਇਆ ਜਦੋਂ ਇਸ ਕਿਲ੍ਹੇ ਦੀਆਂ ਦੀਵਾਰਾਂ ਤੇ ਫ਼ਰਸ਼ਾਂ ਨੂੰ ਸਾਡੇ ਹੀ ਖ਼ੂਨ ਨਾਲ ਧੋਣ ਦਾ ਕੋਝਾ ਕੁਕਰਮ ਕੀਤਾ ਗਿਆ ਸੀ। ਸਾਡੀ ਪਨੀਰੀ ਦਾ ਘਾਣ ਹੋਇਆ ਸੀ। ਹੁਣ ਸਾਡੀ ਸ਼ਕਲ ਹੀ ਖ਼ਰਾਬ ਕਰਨ ਤੇ ਤੁਲੇ ਹੋਏ ਹਨ। ਸ਼ਕਲੋਂ ਹੀ ਬੇਸ਼ਕਲ ਕਰੀ ਜਾਂਦੇ ਹਨ। ਸਾਥੋਂ, ਸਾਡਾ ਹੀ ਵਿਰਸਾ ਖੋਹ ਰਹੇ ਹਨ ਪਰ ਸਿੱਖੀ ਦੇ ਕਿਲ੍ਹੇ ਨੇ ਇਕ ਦਿਨ ਮੁਰੰਮਤ ਹੋ ਨਵੀਆਂ ਬੁਲੰਦੀਆਂ ਨੂੰ ਛੂਹਣਾ ਹੀ ਹੈ। ਗੁਰੂ ਬਖ਼ਸ਼ਿਸ਼ਾਂ ਸਦਕਾ ਹੋਰ ਬੇਅੰਤ ਕਿਰਨਾਂ ਰਲ ਜਾਣਗੀਆਂ। ਗੁਰਮੁਖ ਸਿੰਘ ਦੀ ਸਵੇਰ ਕੌਮ ਦੀ ਸਵੇਰ ਬਣ ਜਾਣੀ ਹੈ। ਜਿਸ ਨੇ ਮਿਲ ਕੇ ਸਭ ਹਨੇਰੇ ਦੂਰ ਕਰ ਦੇਣੇ ਹਨ।

ਜਦੋਂ ਮੈਂ ਗੁਰਮੁਖ ਸਿੰਘ ਤੋਂ ਵਿਦਾ ਹੋਇਆ ਤਾਂ ਰਸਤੇ ਵਿਚ ਹੀ ਮੈਨੂੰ ਪਿੰਡ ਦੇ ਗੁਰਦੁਆਰੇ ਤੋਂ ੴ ਦੀ ਧੁਨ ਸੁਣਾਈ ਦਿੱਤੀ। ਹੁਣ ਮੈਨੂੰ ਪੂਰਾ ਯਕੀਨ ਸੀ ਕਿ ਮੇਰੀ ਘਰ ਵਾਪਸੀ ਤੱਕ ਸੂਰਜ ਚੜ੍ਹ ਪਵੇਗਾ। •

## ਗੁਰਬਾਣੀ ਦੀਆਂ ਧੁਨਾਂ

—ਸਤਿਨਾਮ ਸਿੰਘ ਕੋਮਲ, ਅਰਬਨ ਅਸਟੇਟ, ਲੁਧਿਆਣਾ-10

29 ਜਨਵਰੀ ਦੇ 'ਪੰਜਾਬੀ ਟ੍ਰਿਬਿਊਨ' ਵਿਚ ਜੋਗਿੰਦਰ ਸਿੰਘ ਰਿਆੜ ਬਾਰੇ ਹਰਮਿੰਦਰ ਢਿਲੋਂ ਦਾ ਲੇਖ ਪੜ੍ਹਿਆ ਜਿਸ ਵਿਚ ਲੇਖਕ ਨੇ ਕਿਹਾ ਹੈ ਕਿ 'ਗੁਰਬਾਣੀ' ਰਾਗਾਂ ਵਿਚ ਹੀ ਗਾਈ ਜਾਣੀ ਚਾਹੀਦੀ ਹੈ ਪਰ ਸਮੇਂ ਦੀ ਮੰਗ ਅਨੁਸਾਰ ਗੁਰਬਾਣੀ ਸ਼ਬਦਾਂ ਦੀਆਂ ਧੁਨਾਂ ਵਧੀਆ ਅਤੇ ਸ਼ਬਦ ਉਚਾਰਨ ਸ਼ੁੱਧ ਹੋਣਾ ਚਾਹੀਦਾ ਹੈ। ਸ਼੍ਰੋਮਣੀ ਕਮੇਟੀ ਦੀ 'ਰਹਿਤ ਮਰਯਾਦਾ' ਨਾਮੀ ਟ੍ਰੈਕਟ ਵਿਚ ਬਕਾਇਦਾ ਅੰਕਿਤ ਹੈ ਕਿ ਨਿਰਧਾਰਤ ਰਾਗਾਂ ਵਿਚ ਗਾਈ ਬਾਣੀ ਹੀ ਕੀਰਤਨ ਹੈ। ਗੁਰਬਾਣੀ ਰਾਗਾਂ ਵਿਚ ਹੈ। ਗੁਰਬਾਣੀ ਵਧੀਆ ਧੁਨਾਂ ਦੀ ਮੁਹਤਾਜ ਨਹੀਂ। ਵਪਾਰਕ ਨੁਕਤਾ ਨਿਗਾਹ ਨਾਲ ਤਾਂ ਇਹ ਸਭ ਕੁਝ ਠੀਕ ਹੈ। ਪਰ ਸਿੱਖ ਫਲਸਫ਼ੇ ਅਨੁਸਾਰ ਸਰਾਸਰ ਗਲਤ। ਸ਼੍ਰੋਮਣੀ ਕਮੇਟੀ ਰਾਗੀਆਂ ਵਲੋਂ ਕੀਤਾ ਜਾਂਦਾ ਉਲੰਘਣ ਰੋਕੇ। ਕੈਸਿਟ ਕੰਪਨੀਆਂ ਦੀਆਂ ਕੈਸਿਟਾਂ ਸੈਂਸਰ ਕਰੇ। ਨਹੀਂ ਤਾਂ ਉਹ ਦਿਨ ਦੂਰ ਨਹੀਂ ਜਦੋਂ ਗੁਰਬਾਣੀ ਨੂੰ ਗਵਈਏ ਗਾ ਕੇ ਆਪਣੀਆਂ ਧੁਨਾਂ 'ਤੇ ਪੈਰ ਥਿਰਕਣ ਵੀ ਲਾ ਦੇਣਗੇ।

# Guru Nanak Founded Khalsa Guru Gobind Singh Shaped It

[S. *Jasbir Singh, Canada*]

Most people will be astonished to read that Guru Nanak founded the Khalsa while the 10th Master, Guru Gobind Singh, shaped it. Many will disagree. There are some facts that need to be understood to comprehend this discerning statement. What is the meaning of 'Khalsa'? In fact most of the Sikhs may naively give the answer, Khalsa means the pure. There are thousands of entities in this world that claim to be pure. Is any of those pure entities a Khalsa? The answer is no ! Then, what is Khalsa? Khalsa is a Persian term. This term was already in use even before Guru Gobind Singh initiated his Sikhs into Khalsa. **The term 'Khalsa' means the property of the emperor directly under his jurisdiction.** Which emperor and what property did Guru Gobind Singh have in mind when he graduated his Sikhs to Khalsa?

In the times of Guru Nanak, the morale of the Hindus (there were no Sikhs yet) had gone so low that people had virtually accepted Mughal slavery. They had completely adapted to the dress code and life style of their masters. Centuries of repression had turned people into impostors, cheats and sycophants. On the other hand, Mughal rulers' fanaticism was being enforced by humiliating Hindus. According to Muslim ideals, Hindus were to be their slaves. During the Khilji regime, if a Hindu refused to submit to Islam, he was imprisoned and or subjected to excruciating torture leading to death. As a result, Hindus were resigned to Muslim enslavement. On the other hand, high caste Hindus (Brahmins) were treating their low caste brethren as their scapegoats. They had divided Hindus into many sub-categories such as *Kshatrias, Vaishas and Shoodras*. Islamic ideology was not only inimical to Hinduism, but also prejudicial to Muslim women. A Muslim woman's freedom was confined to the four walls of the house. Women could only come out clad in *burqa* (black cloth covering their faces). Birth of a female in a Muslim family was considered an unfortunate happening.

Day light lootings and dacoities were a common thing. Like nowadays in India, the political situation had deteriorated to the extent of open bigotry, bribery, and nepotism. Corruption in the social system was at its peak. Rulers were like blood-sucking beasts. Public servants were like mongrels.

Psychologically, Muslim and Hindu ideologies had sunk to very low levels. There was need for revolutionary thinking—thinking that could shake up both the victims and their victimisers, new idealism that could instil people's confidence to change their thinking and outlook, where the suppressed are pulled out of their deep gloom. They must revolt against the tyranny of their oppressors. How does one transform a weak cowardly group of individuals into a new revolutionary breed? Before we prepare to answer this, it must be mentioned that a chronic disease cannot be cured overnight. First, a proper diagnosis must be carried out to detect the disease and only then a proper cure and prevention can be determined. Once the problem is under control, certain preventive measures must be followed to avoid a recurrence of the disease.

Guru Nanak realised that people discriminate against one another on the basis of faith, race, caste, creed, gender, and status. His medicine was five pills of ethical life style. The first was to practise **love,** not hollow rituals. An individual will be judged by his/her sincerity. In simple words, a person is known by what he feels, not what he/

she says. Second, deeds alone are valued. God will judge individuals solely by what they have done and full justice is delivered in His court. All human beings, regardless of their gender, deserve equal and full respect. Third, one **must live honestly**. Honestly-earned money is like sweet milk and taking what is due to others is as repulsive as pork to Muslims and beef to Hindus. The fourth principle was that physical renunciation was useless. Running away from life will solve nothing, but living with it will. Fifth was that **service** is true worship. Correct way of worship is serving humanity, not worshipping stones. God must be realised through His creation. His existence is in every human being and everywhere in nature. Guru Nanak said, "my meditation is a way of living. To live that way, you must unconditionally surrender to these principles." Guru Nanak cautioned that it is not going to be an easy task to follow these principles. The essence of Guru Nanak's invitation translates like this:

"Only those who are ready to sacrifice their lives are invited to follow my path.

Once you follow the path, don't hesitate to offer your head."

Jau tau prem khelan ka chao;
Sir dhar tali gali meri aao.
ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
Eit marag pair dhareejai;
Sir deejai kan na keejai.
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥
(SGGS, P. 1412)

**Those individuals who decided, regardless of the consequences, to follow Guru Nanak's way of hfe were known as Sikhs.** 'Sikh' means a student or a disciple. Guru Nanak realised that it would take some time to cure humanity from the disease of discrimination; the discrimination based on race, caste, creed, gender, and status. Therefore, he decided to entrust his task to a successor Guru. Before his death, Guru Nanak chose Bhai Lehna as his successor and named him Guru Angad. To denounce the caste and status-based discrimination, Guru Angad strengthened the tradition of *pangat* (everyone sitting at equal level in rows) and *sangat* (congregation). He appointed Mata Khivi, his wife, as head of the free kitchen *(langar)*, giving women an equal opportunity and status to men. The third Nanak, Guru Amar Das, made it obligatory for all to sit together and partake of food in the free kitchen. In this way, he eliminated distinctions made on the basis of caste, creed, race, and gender. He also developed a *baoli* (open well) at his new preaching centre, Goindwal, as a free source of drinking water available to everyone. Guru Ram Das, the fourth Sikh master, laid the foundation of the sacred *Sarovar* (pond). The fifth Guru, Guru Arjun Dev, built Harmandar (Darbar Sahib, Amritsar) which had doors on all sides, welcoming people from all directions, regardless of race, caste, creed, and status. He compiled the first copy of the Adi Granth, including in it the hymns of *Bhagats* such as Kabir, a low caste weaver; Farid, a Muslim holy man; Ravidas, a shoe maker; Namdev, a low caste calico printer; and others. With this deed, Guru Arjun Dev denounced the caste system. He accepted all names of God, such as Allah, Ram, Gobind, Bhagwan, Rahim and Karim as equally valid. He sacrificed his life for his principles.

Fearing the increasing popularity of the Guru, both with Hindus and Muslims, the Mughal Emperor, Jahangir, ordered the killing of Guru Arjun Dev. By then, the Sikh Gurus had uplifted the human spirit to the extent that people who were cowards heretofore were no more fearful of dying for a just cause. It was now time to revolt against the tyranny of the ruthless Mughal rulers. Guru Hargobind, the sixth master, wore two swords, one symbolizing *Piri* (spiritual power), and the other symbolising *Miri* (temporal power). The Guru prepared to defend his religious and human rights, if need be

with a sword. He laid the foundation of Akal Takht to oversee the political welfare of his disciples. Guru Har Rai and Guru Harkrishan further propagated the faith. Guru Tegh Bahadur openly revolted against the tyrant Mughal ruler Aurangzeb by not submitting himself to Islam. Armed repression of the Sikh movement by the frustrated Mughal rulers was now becoming more pronounced. Guru Gobind Singh, therefore, declared, **"When all peaceful methods fail to change the mind of the wicked, it is justified to pick up the sword to save one's honour."** The foundation which Guru Nanak had laid was now ready to be transformed into the castle of the Khalsa. Sikhs were invited to Anandpur Sahib with arms and horses. They were given training in self-defence. In 1699, the Guru called a special gathering of the Sikhs on Vaisakhi day (celebrated by Sikhs each year on April 13 or 14 as the birthday of the Khalsa). In front of a massive Sikh gathering, the Guru raised his glittering sword and announced that he wanted a Sikh to offer his head to protect righteousness. He repeated his demand two/three times. Daya Ram, a Khatri (Lahore), Dharam Chand, a Jat of Hastinapur (Delhi); Himat Das, a washer-man; Mohkam Chand, a calico printer; and Sahib Chand, a barber came out in that order, respectively. These first five Sikhs (three from low castes), who offered their heads to the Guru, became the **five beloved ones**. He gave them all *amrit* (holy sweet water) from the same *Batta* (iron container) and pronounced them *Panj* (five) *Piaras* (loved ones). A Khalsa, in the Guru's words, becomes a saint-soldier of the *Akal Purakh*. Guru Gobind gave them all a common name, Singh. Thereafter the Guru requested those five to give *amrit* to him, to make him their first disciple. Guru Gobind Rai, after taking *amrit,* became Guru Gobind Singh. The Guru, thus, passed on the Guruship, not to another individual, but to the corporate body of the Sikhs, and he named it the *Guru Khalsa Panth* (body of Khalsa with the same status as the Guru). This was the pinnacle of the denouncement of the caste and status system. The miracle happened. People divided as Hindus, Muslims, low caste and high caste started uniting under the flag of the Khalsa. This was the breed of individuals Guru Nanak had conceived. Obviously, Guru Nanak did not want his students, the Sikhs, to remain in grade one of Sikhism. He wanted Sikhs to learn and practise the principles of Sikhism from basics to the highest level systematically. That is to pass one level and move on to the next one, just like high school graduation to college diploma, then to a university degree. After a Bachelor's degree, complete a Master's degree. Then a Doctor of Philosophy. Guru Nanak wanted his Sikhs to graduate to the ultimate degree of his teachings, the Khalsa. **Khalsa is a practical way of life, which means you have to score equally well in practical as well as in theory.** Without passing your practical, your theory grades mean nothing. I call Khalsa an applied art of living our lives. Guru Nanak wanted his ultimate Sikh, a Khalsa, to practise and preach the principle of the Khalsa to propagate Sikhism.

In 1699, when Guru Gobind Rai drew his glittering sword and called for one brave Sikh to *offer* his head to save righteousness, it was no different from what Guru Nanak had cautioned his Sikhs about. Neither Guru Gobind Singh nor his sword were bloodthirsty. He just wanted to test those who were, at that time, truly ready to follow the path of Guru Nanak. Those who passed the test, graduated to the Khalsa. Guru Gobind Singh affirmed that those individuals were fully cured from the disease of discrimination. They will neither discriminate against others nor will they tolerate it. They had completely adopted Guru Nanak's way of life. Those brave people were ready to fight against any discrimination and even ready to sacrifice their lives for

righteousness. To those fully cured individuals, he delivered Guru Nanak's final mandate in the form of five-ks. These outer five-ks were *kesh* (the uncut hair), *kirpan* (a sword worn on the left side of the body in a sling), *kachha* (a particular style of underwear), *kara* (iron bracelet), and *kangha* (a comb). Guru Gobind Singh's five-*ks* were and are the distinct identification of a Khalsa. In the time of Guru Gobind Singh, it was a matter of life and death to keep the Khalsa look. The value of Guru Gobind Singh's five-*ks* cannot be questioned in the context of Hindu rituals of *janeo* (sacred thread) and *tilak* (a red spot on the forehead) that were condemned by Guru Nanak. Guru Nanak condemned those rituals because they were given more importance than righteous actions. That is why Guru Gobind Singh, while translating Guru Nanak's principles into practicality, weighed his five-ks equally against the righteous actions. The five-ks represent nothing more than a gift, a specific dress code by Guru Gobind Singh to the Khalsa. For example, keeping the hair uncut is being natural. If an individual will not cut his hair and let them grow naturally, guess who he will look like?

Guru Gobind Singh, while at Nanded, ordained 52 do's and don'ts that can be termed as a set of cautions to maintain the Khalsa way of life. Therefore, these cautions are the preventive measures that Guru Nanak had envisioned in his ultimate disciple that is a Khalsa. It is interesting to note that tobacco and alcohol, which Western societies are warning against now, Guru Gobind Singh had prohibited to his Khalsa three hundred years ago. Guru Gobind Singh did not give any special status *or* distinction to a Khalsa in society, neither had he posed any distinction between a Sikh and a Khalsa. If some Khalsa think that they are superior to others, they should re-examine the' words of Guru Gobind Singh. Guru Gobind Singh certainly gave one distinction to the Khalsa. That distinction is in the membership of the Khalsa. A person certainly does not become bad by relinquishing the five-ks, but definitely ceases his membership of the Khalsa. The Guru clearly said :

Rahini rahe soee Sikh mera...

ਰਹਿਣੀ ਰਹੈ ਸੋਈ ਸਿੱਖ ਮੇਰਾ...

He alone is my Sikh, who observes the *rahit.*

If Guru Gobind Singh thought of the Khalsa as superior to the rest of the Sikhs *or* the rest of humanity, he definitely would have ceased to use the word Sikh in any of his future vocabulary. Secondly, rating the Khalsa superior to the rest of the Sikhs *or* the rest of humanity, is a direct violation of the principle of the faith he was preaching. He definitely meant that those who will follow his discipline will stay clear of the disorder of discrimination, the discrimination the basis of which was religion, race, creed, caste, gender, and status. After all, Guru Gobind Singh was deputised to execute the final phase of the faith Guru Nanak founded. That faith, in its complete form and content, is the Khalsa way of life.

According to Guru Nanak, God alone is the Father-Mother for all of us. God is the Lord of the whole universe. Guru Nanak termed God and His creation as the true universal control system. He considered God the Emperor and His creation, everything else, including human beings, as His Kingdom to rule. This is the concept of Sachi *Patshahi* (the true monarchy). God-that was the Emperor Guru Nanak had in mind. Guru Gobind Singh used the term Khalsa for the Sikhs to signify that Khalsa/Sikhs were the direct property of God. Only God is the True Emperor. We, the human beings, are His direct property under His direct jurisdiction. If a human being has to rule, he must treat all human beings as equal, as does God. If a human being does not rule in accordance with such laws of equality, he does not deserve to rule and must be overthrown.

(Courtesy : ATAM RANG)